੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਇਸਤਰੀਆਂ ਦਾ ਪਹਿਲਾ

# ਮੁਕਤੀ ਦਾਤਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਲੇਖਕ—ਪ੍ਰੀਤਮ ਸਿੰਘ ਕਵੀ

**ਨਾਮਧਾਰੀ ਦਰਬਾਰ**

ਸ੍ਰੀ ਭੈਣੀ ਸਾਹਿਬ (ਲੁਧਿਆਣਾ)

ਜੇਕਰ ਔਰਤ ਮਰੇ ਤਾਂ ਮਰਦ ਵਿਆਹ ਕਰਵਾ ਸਕਦਾ
ਜੇਕਰ ਖਸਮ ਮਰੇ ਤਾਂ ਔਰਤ ਸਾਰੀ ਉਮਰ ਸਹਾਰੇ ਪਰਿਵਾਰ
ਦੀ ਨੌਕਰ ਬਣਕੇ ਗਲੇ ਸੜੇ - ਰੁੱਖੇ - ਜੂਠੇ ਭਾਂਡੇ ਮਾਂਜੇ -
ਇਨਾਂ ਕੰਮ ਕਰਦੀ ਹੋਈ ਨੂੰ ਬੜੀ ਖੁਸ਼ੀ ਦਾਸ ਹੋਣੀ ਮਿਲਦੀ
ਇਨਾਂ ਦੁਖਾਂ ਕਾਰਨ ਜਨਤਾ ਵਿਚ ਜੰਮਦੀਆਂ ਨੂੰ ਮਾਰਨ
ਦੀ ਰਸਮ ਚਲ ਪਈ - ਤਰ ਨਗਰ ਵਿਚ ਇਕ ਸਿਰਫ ਇਸਤਰੀਆਂ ਦਾ ਪਹਿਲਾਂ
ਵਿਚਾਰਾ ਔਰਤ ਨੂੰ ਇਹ ਪਾਪ ਮੁਕਤੀ ਦਾਤਾ ਕਰਮ
ਸੌਂਪਿਆ ਹੋਇਆ ਸੀ - ਲੜਕਾ ਜਨਮੇ ਤਾਂ ਖੁਸ਼ੀਆਂ
ਸ਼ਰਾਬ ਪਾਰਟੀਆਂ ਵਾਜੇ ਵਜਦੇ ਹੈ॥ ਲੜਕੀ ਜਨਮੀ ਤਾਂ
ਰੋਣਾ ਪਿਟਣਾ - ਜਾਪਦਾ ਸੀ ਕਿ ਪਥਰ ਡਿਗਿਆ ਹੈ॥
ਫਿਰ ਸਾਰੇ ਭੂਆਂ ਨੂੰ ਗਵਾਂਢ ਪਤਾ ਵੀ ਨਾ ਲਗੇ॥
ਇਹ ਸੀ ਹਾਲ ਇਸ ਧਰਮੀ ਦੇਸ ਦੀ ਜਨਤਾ ਦਾ
ਸਾਰ ਤਾਂ ਇਹ ਸੀ ਕਿ ਭਾਰਤ ਦਾ ਗੁਲਾਮੀ ਤੇ ਸਭ ਤੋਂ
ਵਡਾ ਕਾਰਨ - ਇਸਤ੍ਰੀ ਨੂੰ ਗੁਲਾਮਾਂ ਦਾ ਗੁਲਾਮ ਬਣਾਈ
ਰਖਣਾ - ਤੀਸਰੇ ਦਿਲ ਇਸਤਰੀ ਨੂੰ ਪੁਜਾਰਿਲ ਬਣਾਈ
ਰਖਣਾ - ਉਹ ਵਿਚਾਰੀ ਪਤੀ ਨੂੰ ਕੀ ਸਿਖਿਆ ਦੇਊ॥

ਦਾਜ ਦਹੇਜ ਦੀ ਲਾਨਤ

ਜੇਕਰ ਲੜਕੀ ਦੇ ਮਾਂ ਬਾਪ ਵਲੋਂ ਦਾਜ ਦਹੇਜ
ਦੀ ਕਮੀ ਹੋ ਗਈ ਤਾਂ ਸੱਸ ਨੇ ਮੇਹਣੇ ਤਾਨੇ
ਦੇਕੇ ਰੋਣਾ ਦੇਣਾ - ਫਿਰ ਉਸਨੂੰ ਉਸੀ ਮੌਤ ਦੀ ਨਾ
ਦੇਣਾ ਕਿ ਗਵਾਂਢ ਕੋਈ ਸੁਣ ਲਏਗਾ॥ ਸਤਾਂ
ਪੇਕਿਆਂ ਦੇ ਕੋਈ ਜਾਂ ਦਸੇ॥ ਬਹੁਤੇ ਲੋਕੀ ਫਿਰ
ਤਾਂ ਵਿਆਹ ਕੇ ਛੇੜ ਛੜਾਈਆਂ ਵੀ ਕਰ ਦਿੰਦੇ॥
ਸਾਲੇ ਵੀ ਸਾਰ ਦਿੰਦੇ - ਉਨਾਂ ਵਿਚੋਂ ਹੀ ਵਿਰਦਾ ਤੇ ਵੇਸਵਾ
ਦਾ ਪੇਸ਼ਾ ਕਰਦੀਆਂ॥ ਕਈ ਪ੍ਰਾਣੀਆਂ ਵਿਚ ਸਤੀ ਪਤੀ ਦੀ ਚਿਤਾ
ਆਖਰ ਮਰਦ ਦੇ ਪੈਰ ਦੀ ਜੁਤੀ ਵੀ ਕਹਾਵਤ ਸੀ॥ ਕਿ
ਇਕ ਪੁਰਾਣੀ ਹੋਈ ਟੁਟ ਗਈ ਹੋਰ ਸੁਲਭ ਜਾਂਦੇ॥ ਇਸਤ੍ਰੀ
ਮਰਦ ਨੂੰ ਪਤੀ ਪਰਮੇਸਰ ਜਾਣੇ - ਤੇ ਮਰਦ ਔਰਤ ਨੂੰ
ਪੈਰਾਂ ਦੀ ਜੁਤੀ ਸਮਝਕੇ ਵਰਤੇ -

ਤਾੜੀ ਲਾਈ ੴ ਸੁੰਨ ਸਮਾਧ ਤੋਂ
ਆਕਾਰ ਕਿਵੇਂ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥ ਨਿਰਾਕਾਰ ਤੇ ਸਾਕਾਰ
ਨਿਰੰਕਾਰ ਤੋਂ ਨਿਰਗੁਣ ਤੋਂ ਸਰਗੁਣ ਹੋਯਾ-
ਬ੍ਰਹਮੰਡ ਦੀ ਰਚਨਾ ਵਾਸਤੇ ਸ਼ਕਤ ਮਾਤਾ
ਵਿਆਈ - ਵਿਆਪਕ ਹੋਕੇ - ਤਿਨ ਚੇਲੇ
ਸੇਵਾਦਾਰ ਉਤਪੰਨ ਕੀਤੇ - ਬ੍ਰਹਮਾ - ਵਿਸ਼ਨ - ਮਹੇਸ਼
੧ - ਉਪਜ ਕਰਨੀ - ੨ - ਪ੍ਰਵੇਸ਼ ਕਰਨੀ - ੩ - ਸਮਾਪਤੀ
**ਇਸਤਰੀਆਂ ਦਾ ਪਹਿਲਾ** ਕਰਨੀ (ਸਮੇਟਣਾ)

# ਮੁਕਤੀ ਦਾਤਾ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਲੇਖਕ — ਪ੍ਰੀਤਮ ਸਿੰਘ ਕਵੀ

ਸਰਬਤ ਦੇ ਭਲੇ ਨੂੰ ਅਮਲੀ ਰੂਪ ਦਿਤਾ ਕਿ
ਇਸਤ੍ਰੀ ਜਾਤੀ ਦੀ ਆਜ਼ਾਦੀ ਉਨਤੀ ਤੋਂ
ਬਿਨਾਂ ਮਰਦ ਦੀ ਆਜ਼ਾਦੀ ਅਧੂਰੀ ਹੈ
ਜੰਮਣ ਵਾਲੀ ਨਸਲ ਵਿਚ ਅਣਖੀਲੇ ਦੇਸ ਭਗਤ
ਨਹੀਂ ਪੈਦਾ ਹੋਣਗੇ॥ ਦੇਸ਼ ਪਰਮ ਆਜ਼ਾਦ
ਨਹੀਂ ਹੋਵੇਗਾ- ਸੋ ਸਰਬ ਨੂੰ ਮੁਕਤੀ ਦਾ
ਵਰਦਾਨ - ਪਰ-ਉਪਕਾਰੀ ਸਤਿਗੁਰੂ ਰਾਮ ਸਿੰਘ ਜੀ
ਨੇ ਸੱਚਖੰਡ ਪਹੁੰਚਕੇ ਵੀ ਇਹੋ ਮੰਗ ਮੰਗੀ ਸੀ - ਕਿ
ਹਰ ਮਾਨੁਸ ਮਰਦ ਔਰਤ ਨਾਮ ਜਪਦਾ ਦਿਸੇ - ਹਰ
ਪਸ਼ੂ ਪੰਛੀ, ਨਾਮਧਾਰੀ ਦਰਬਾਰ ਬਨਾਸਪਤੀ ਨਾਮ ਜਪੇ
ਸ੍ਰੀ ਭੈਣੀ ਸਾਹਿਬ (ਲੁਧਿਆਣਾ)
ਪਥਰਾਂ ਵਿਚੋਂ ਵੀ ਨਾਮ ਦੀ ਧੁਨ ਸੁਣੇ

ਮਿਲਣ ਦੇ ਪਤੇ :

੧. ਜਨਰਲ ਸਕੱਤਰ : ਨਾਮਧਾਰੀ ਦਰਬਾਰ
ਕੇ-੭, ਰਾਜੌਰੀ ਗਾਰਡਨ, ਨਵੀਂ ਦਿੱਲੀ-੨੭
੨. ਮੈਨੇਜਰ : ਸਤਿਜੁਗ, ਸ੍ਰੀ ਜੀਵਨ ਨਗਰ, (ਸਿਰਸਾ)
੩. ਪ੍ਰਬੰਧਕ : ਗੁਰਦੁਆਰਾ ਸ੍ਰੀ ਭੈਣੀ ਸਾਹਿਬ (ਲੁਧਿਆਣਾ)

ਇਸਤ੍ਰੀ ਜਾਤੀ ਨੂੰ ਅੰਮ੍ਰਿਤ ਦੀ ਦਾਤ

ਭਾਂਵੇ ਸਿਖ ਪੰਥ ਦੀ ਸਾਜਨਾ ਕਰਕੇ ਮਰਦਾਂ ਨੂੰ ਦਸਮੇਸ਼ ਜੀ ਨੇ ਅੰਮ੍ਰਿਤ ਧਾਰੀ ਬਣਾਇਆ॥ ਭਾਂਵੇ ਬੀਬੀਆਂ ਨੇ ਧਰਮ ਯੁਧਾਂ ਵਿਚ ਕੁਰਬਾਨੀਆਂ ਕੀਤੀਆਂ - ਮਗਰ ਔਰਤਾਂ ਨੂੰ ਖੰਡੇ ਦੇ ਅੰਮ੍ਰਿਤ ਦੀ ਦਾਤ ਦਿਤੀ ਇਤਹਾਸ ਨਹੀਂ ਦਸਦਾ - ਪੰਜਾਂ ਪਿਆਰਿਆਂ ਦੀ ਤਸਵੀਰ ਸਮੇਂ ਕਿਸੇ ਬੀਬੀ ਦਾ ਨਾਮ ਨਹੀਂ ਆਯਾ - ਇਤਹਾਸ ਦੀ ਲਿਖਤ ਨਹੀਂ ਮਿਲਦੀ -

ਮਰਦ ਦੇ ਤੁਲ ਅਧਿਕਾਰ

ਜੇਕਰ ਮਰਦ ਇਸਤ੍ਰੀ ਨੂੰ ਸਮਾਨਤਾਂ ਦਿਤੀ ਹੁੰਦੀ ਤਾਂ ਪੰਜਾਂ ਪਿਆਰਿਆਂ ਵਿਚ ਇਕ ਬੀਬੀ ਜਰੂਰ ਹੋਣੀ ਚਾਹੀਦੀ ਸੀ - ਇਸਦਾ ਖਾਸ ਕਾਰਨ ਇਹ ਵੀ ਹੋ ਸਕਦਾ ਕਿ ਉਹ ਸਮਾਂ ੧੬੯੯ ਧਰਮ ਯੁਧਾਂ ਦਾ ਸੀ - ਯੁਧ ਸਮੇਂ ਇਸਤ੍ਰੀਆਂ ਸ਼ਾਮਲ ਹੋਣ ਤਾਂ ਕਈ ਦੁਸ਼ਮਣਾਂ ਦੇ ਹਥ ਵਿਚ ਜਾਕੇ ਬੇਪਤੀ ਵੀ ਹੋ ਸਕਦੀ ਹੈ।

ਪਰਕਾਸ਼ਕ
ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ, (ਲੁਧਿਆਣਾ)

ਹੋਰ ਪ੍ਰਮਾਣ -

ਜੇਕਰ ਇਸਤ੍ਰੀ ਨੂੰ ਮਰਦ ਨਾਲ ਸਮਾਨਤਾਂ ਹੁੰਦੀ ਤਾਂ ਅਨੰਦ ਕਾਰਜ ਸਮੇਂ ਆਦਮੀ ਮੂਹਰੇ ਔਰਤ ਪਿਛੇ ਫੇਰੇ ਲੈਂਦੇ ਹਨ - ਔਰਤ ਮੂਹਰੇ ਜਾਂ ਬਰਾਬਰ ਨੀ ਤੁਰਦੇ ਹੋਏ ਫੇਰੇ ਹੋਣ॥

ਛਾਪਕ
ਨਵਯੁਗ ਪ੍ਰੈਸ, ਚਾਂਦਨੀ ਚੌਕ ਦਿੱਲੀ
ਮੁੱਲ : ੪ ਰੁਪਏ

(੧) ਨਿਹੰਗਾਂ ਸਿੰਘਾਂ ਦੀ ਅੰਮ੍ਰਿਤ ਪਾਨ ਦੀ ਮਰਯਾਦਾ ਇਸਤ੍ਰੀ ਨੂੰ ਖੰਡੇ ਦਾ ਅੰਮ੍ਰਿਤ ਨਹੀਂ ਛਕਾਇਆ ਜਾਂਦਾ (੨) ਹਜੂਰ ਸਾਹਿਬ ਇਸਤ੍ਰੀਆਂ ਨੂੰ [illegible] ਕਿਰਪਾਨ ਦਾ ਅੰਮ੍ਰਿਤ ਹੀ ਛਕਾਂਦੇ ਹਨ॥

# ਤਤਕਰਾ

ਹੈਰਾਨ ਹੋਈਦਾ ਹੈ ਇਹ ਸੋਚ ਕੇ ਕਿ ਜਦੋਂ ਬਰਤਾਨਵੀ ਸਾਮਰਾਜ ਹਿੰਦੁਸਤਾਨ ਵਿਚ ਪੈਰ ਪਸਾਰ, ਨਵਿੱਝਾ ਹੋ ਕੇ ਬੈਠ ਨਹੀਂ ਸੀ ਰਿਹਾ ਸਗੋਂ ਖ਼ਾਲਸਾ ਰਾਜ ਦੇ ਮਹਾਰਾਜਾ ਰਣਜੀਤ ਸਿੰਘ ਦੇ ਜਾਨਸ਼ੀਨਾਂ ਨੂੰ ਆਪਣੀਆਂ ਤਿਕੜਮਾਂ ਦਾ ਸ਼ਿਕਾਰ ਬਣਾ ਕੇ, ਦਸ ਸਾਲ ਦੇ ਅੰਦਰ ਅੰਦਰ ਹੀ ਇਸ ਦੀਆਂ ਜੜ੍ਹਾਂ ਖੋਖਲੀਆਂ ਕਰਨ ਵਿਚ ਕਾਮਯਾਬ ਹੋ ਗਿਆ; ਅਤੇ ਜਦੋਂ ੧੮੪੯ ਈ: ਤੋਂ ਦਾਸਤਾ ਦੀਆਂ ਘਟਾਟੋਪ ਘਟਾਵਾਂ ਭਾਰਤ ਭੂਮੀ ਤੇ ਛਾ ਗਈਆਂ, ਉਦੋਂ ਗੁਰੂ ਰਾਮ ਸਿੰਘ ਜੀ ਨੇ ਮੁੜ ਸੁਤੰਤਰਤਾ ਪ੍ਰਾਪਤ ਕਰਨ ਦਾ ਹੰਭਲਾ ਮਾਰਨਾ ਕਿਵੇਂ ਸੋਚ ਲਿਆ ! ਅਤੇ ਕਿਵੇਂ ਤਜਵੀਜ਼ ਕਰ ਲਿਆ ਉਹ ਅਮੋਘ ਅਸਤਰ ਜਿਸ ਦੀ ਦੁਨੀਆਂ ਭਰ ਵਿਚ ਕਿਤੇ ਪਹਿਲਾਂ ਮਿਸਾਲ ਨਹੀਂ ਮਿਲਦੀ। ਅਮੋਘ ਅਸਤਰ ? ਵਿਦੇਸ਼ੀਆਂ ਨਾਲ ਸੰਪੂਰਨ ਨਾ-ਮਿਲਵਰਤਣ।

ਅਤੇ ਜਿਸ ਸਮੇਂ ਉਹਨਾਂ ਭਾਰਤ-ਸੁਤੰਤਰਤਾ ਦਾ ਆਪਣਾ ਪਰੋਗਰਾਮ ਐਲਾਨਿਆ ਉਦੋਂ ਕਿਸੇ ਨੂੰ ਵੀ ਇਹ ਆਸ ਨਹੀਂ ਸੀ ਕਿ ਬਰਤਾਨਵੀ ਰਾਜ ਦੀ ਜ਼ਬਰਦਸਤ ਪਕੜ ਦੀਆਂ ਜਾਨ ਲੇਵਾ ਤਾਰਾਂ ਨੂੰ ਇਹ ਇੰਜ ਝੰਝੋੜ ਦੇਵੇਗਾ ਕਿ ਉਹਨਾਂ ਦੀ ਕੱਸ ਆਉਣ ਵਾਲੇ ਦਿਨਾਂ ਵਿਚ ਘੱਟ ਤੋਂ ਘੱਟ ਹੀ ਹੁੰਦੀ ਚਲੀ ਜਾਵੇਗੀ; ਤੇ ਕਿਹਨੂੰ ਪਤਾ ਸੀ ਪਿੱਛੋਂ ਜਾ ਕੇ ਇਕ ਦਿਨ ਗੁਰੂ ਰਾਮ ਸਿੰਘ ਜੀ ਦੇ ਪੂਰਨਿਆਂ ਤੇ ਚਲ ਕੇ ਹੀ ਮਹਾਤਮਾ ਗਾਂਧੀ ਦੇਸ਼ ਦੀ ਬੰਦ ਖ਼ਲਾਸੀ ਦੇ ਆਗੂ ਰੂਪ ਵਿਚ ਉੱਘੇ ਹੋ ਜਾਣਗੇ ਤੇ ਅੰਤ, ਦੇਸ਼ ਦੀ ਆਜ਼ਾਦੀ ਅਹਿੰਸਕ ਪਰਯਤਨਾਂ ਨਾਲ ਹੀ ਪਰਵਾਨ ਚੜ੍ਹ ਜਾਵੇਗੀ।

ਗੱਲ ਸਿਰਫ਼ ਏਨੀ ਨਹੀਂ।

ਗੁਰੂ ਰਾਮ ਸਿੰਘ ਜੀ ਨੇ ਆਪਣੇ ਦੇਸ਼ ਨੂੰ ਸੁਤੰਤਰ ਕਰਨ ਦੇ ਜੋ ਆਧਾਰ

ਬਣਾਏ ਉਹਨਾਂ ਵਿਚ ਇਕ ਸਭ ਤੋਂ ਵਧ ਮਹੱਤਵ ਪੂਰਨ ਆਧਾਰ ਸੀ ਔਰਤਾਂ ਦੀ ਬਰਾਬਰੀ ।

ਸਮੂਚੇ ਦੇਸ਼ ਦਾ, ਖ਼ਾਸ ਕਰ ਪੁਰਾਣੇ ਖ਼ਾਲਸਾ ਰਾਜ ਤੇ ਰਿਆਸਤੀ ਅਤੇ ਬਰਤਾਨਵੀ ਪੰਜਾਬ ਦਾ ਧਿਆਨ ਏਸ ਪਾਸੇ ਖਿੱਚਿਆ ਕਿ ਮਾਨਵਤਾ ਦਾ ਅੱਧਾ ਹਿੱਸਾ — ਇਸਤਰੀ — ਲਗਾਤਾਰ ਜਿਸ ਦੁਰਦਸ਼ਾ ਦਾ ਸ਼ਿਕਾਰ ਹੋ ਰਿਹਾ ਹੈ, ਇਸ ਨੂੰ ਅੱਖ ਪਰੋਖੇ ਕਿਉਂ ਕੀਤਾ ਜਾਵੇ ?

ਸਿੱਖ ਸਤਿਗੁਰੂਆਂ ਦੇ ਮੋਢੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਇਸਤਰੀ ਦੀ ਭੰਡੀ ਨੂੰ ਇਹ ਕਹਿ ਕੇ ਨਿੰਦਿਆ ਸੀ ਕਿ ਜੇ ਔਰਤਾਂ ਦੁਆਰਾ ਹੀ ਸਾਡੀ ਸਰੀਰ ਰਚਨਾ ਤੇ ਪੈਦਾਇਸ਼ ਹੁੰਦੀ ਹੈ, ਇਸਤਰੀਆਂ ਨਾਲ ਹੀ ਸਾਡੇ ਮੰਗਣੇ ਤੇ ਵਿਆਹ ਹੁੰਦੇ ਹਨ, ਸੰਸਾਰ ਵਿਚ ਸਾਡੀ ਹੋਰ ਲੋਕਾਂ ਨਾਲ ਸਾਂਝ ਦੋਸਤੀ ਵੀ ਇਸਤਰੀ ਕਾਰਨ ਅਤੇ ਏਸੇ ਦੁਆਰਾ ਜਗਤ ਵਿਹਾਰ ਵਿਚ ਸਾਡੀਆਂ ਨਵੀਆਂ ਪੀੜ੍ਹੀਆਂ ਦਾ ਪਰਵੇਸ਼ ਹੁੰਦਾ ਹੈ, ਜੇ ਇਕ ਇਸਤਰੀ (ਘਰ ਦੀ) ਮਰ ਜਾਵੇ ਤਾਂ ਦੂਜੀ ਦੀ ਭਾਲ ਕਰੀਦੀ ਹੈ ਤਾਂ ਉਹਨਾਂ ਨੂੰ ਮੰਦਾ ਕਿਉਂ ਆਖੋ ਜਿਨ੍ਹਾਂ ਦੁਆਰਾ ਰਾਜੇ-ਮਹਾਰਾਜੇ ਜਨਮ ਲੈਂਦੇ ਹਨ । (ਜੋ ਪਦਾਰਥ ਤੇ ਪਦਵੀ ਦੇ ਪੱਖੋਂ ਸਿਰਮੌਰ ਗਿਣੇ ਜਾਂਦੇ ਹਨ) ।

ਪਰ ਸਮਾਜ ਵਿਚ ਇਸਤਰੀ ਨੂੰ ਬਰਾਬਰ ਦੀ ਭਾਈਵਾਲ ਬਾਅਦ ਦੇ ਸਮੇਂ ਵਿਚ ਵੀ ਨਹੀਂ ਮਿਥਿਆ ਗਿਆ ।

ਏਥੋਂ ਤਕ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ, ਜਿਨ੍ਹਾਂ ਸਾਰੇ ਸਿੱਖੀ ਚਰਿੱਤਰ ਵਿਚ ਇਕ ਬੁਨਿਆਦੀ ਤਬਦੀਲੀ ਲੈ ਆਂਦੀ, ਇਸਤਰੀ ਨੂੰ ਅੰਮ੍ਰਿਤ ਛਕਾਣ ਦੀ ਕ੍ਰਿਪਾ ਨਹੀਂ ਕੀਤੀ ।

ਇਹ ਗੁਰੂ ਰਾਮ ਸਿੰਘ ਜੀ ਦੇ ਹੀ ਹਿੱਸੇ ਆਇਆ ਕਿ ਉਹਨਾਂ ੧੩ ਅਪਰੈਲ ੧੮੫੭ ਨੂੰ ਭੈਣੀ ਸਾਹਿਬ ਵਿਖੇ ਜਦੋਂ ਸੰਤ ਖ਼ਾਲਸੇ ਦੀ ਨੀਂਹ ਧਰੀ, ਉਸ ਤੋਂ ਛੇ ਸਾਲ ਮਗਰੋਂ, ਇਸਤਰੀਆਂ ਨੂੰ ਵੀ ਅੰਮ੍ਰਿਤ ਛਕਾ ਕੇ ਗੁਰ ਸਿੱਖੀ ਵਿਚ ਬਰਾਬਰਤਾ ਤੇ ਪਰੀਪੂਰਣਤਾ ਲੈ ਆਂਦੀ ।

ਅੰਮ੍ਰਿਤ ਦਾ ਛਕਾਣਾ ਵੀ ਕੋਈ ਮਹਾਨਤਾ ਨਾ ਰਖਦਾ ਜੇ ਇਸਤਰੀ ਜਾਤੀ ਨੂੰ ਸਮੁੱਚੇ ਰੂਪ ਵਿਚ ਉੱਨਤ ਕਰਨ ਅਤੇ ਉਸ ਦੀ ਪਛਾੜ ਅਤੇ ਸਮਾਜਕ ਨਿਰਾਦਰੀ ਤੋਂ ਉਸ ਨੂੰ ਛੁਟਕਾਰਾ ਦਿਵਾਣ ਦਾ ਉੱਦਮ ਨਾ ਕੀਤਾ ਜਾਂਦਾ ।

ਗੁਰੂ ਰਾਮ ਸਿੰਘ ਜੀ ਗੁਰੂ ਨਾਨਕ ਦੇਵ ਜੀ ਵਾਂਗ ਕਿਰਤ ਦਾ ਸਤਿਕਾਰ

ਕਰਨ ਵਾਲੇ ਸਨ। ਰਾਮਗੜ੍ਹੀਆ ਖ਼ਾਨਦਾਨ ਦੇ ਦੂਲੇ ਹੋਣ ਕਾਰਨ ਅਤੇ ਅਸਲੋਂ ਪਛੜਿਆਂ ਦਿਹਾਤਾਂ ਵਿਚੋਂ ਪਰਕਾਸ਼ ਪਾਉਣ ਸਦਕਾ ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਸਮਾਜ ਵਿਚ ਇਸਤਰੀ ਜਾਤੀ ਦੀ ਦੁਰਦਸ਼ਾ ਕਿੰਨੀਆਂ ਭਿਆਨਕ ਡੂੰਘਾਈਆਂ ਤਕ ਅਪੜ ਚੁਕੀ ਹੈ। ਕਿਰਤ ਕਰ ਕੇ ਖਾਣ ਵਾਲੇ ਪਰਵਾਰ ਦੇ ਮੈਂਬਰ ਹੋਣ ਤੋਂ ਬਿਨਾਂ ਆਪ ਨੂੰ ਸਮਾਜਕ ਕੁਰੀਤੀਆਂ ਦੇ ਭੌਂਡੇ-ਪਣ ਦਾ ਸ਼ਿਕਾਰ ਵੀ ਹੋਣਾ ਪਿਆ ਸੀ। ਗੁਰੂ ਰਾਮ ਸਿੰਘ ਉਦੋਂ ਕੇਵਲ ਪੰਜ ਵਰ੍ਹਿਆਂ ਦੇ ਸਨ ਜਦੋਂ ਆਪ ਜੀ ਦਾ ਮੰਗਣਾ ਜੱਸਾਂ ਜੀ (ਪਿੰਡ ਧਰੋੜਾਂ) ਨਾਲ ਹੋ ਗਿਆ ਅਤੇ ਸੱਤ ਸਾਲਾਂ ਦੀ ਆਯੂ ਵਿਚ ਵਿਆਹੇ ਵੀ ਗਏ।

ਚੇਤੰਨ ਸੂਝ ਦੇ ਮਾਲਿਕ ਸਤਿਗੁਰੂ ਜੀ ਨੇ ੪੨-੪੩ ਦੀ ਉਮਰ ਤੇ ਪਹੁੰਚ ਕੇ, ਪੂਰੀ ਤਰ੍ਹਾਂ ਗ਼ੁਲਾਮ ਹੋ ਚੁਕੇ ਦੇਸ਼ ਦੇ ਸਾਹਵੇਂ ਨਵਾਂ ਰਾਜਨੀਤਕ, ਸਮਾਜਕ ਅਤੇ ਆਰਥਕ ਕਾਰਜਕਰਮ ਰਖਿਆ। ਉਸ ਵੇਲੇ ਉਹਨਾਂ ਨੂੰ ਉਹ ਦੱਬਿਆ-ਕੁਚਲਿਆ ਇਸਤਰੀ ਸਮਾਜ ਪੂਰੀ ਤਰ੍ਹਾਂ ਯਾਦ ਸੀ, ਜਿਹੜਾ ਵੇਖਣ ਨੂੰ ਮਨੁੱਖਾ ਸਮਾਜ ਵਰਗਾ ਸੀ, ਬਿਨਾਂ ਕੁਝ ਪ੍ਰਤਖ ਫ਼ਰਕਾਂ ਦੇ, ਅਥਵਾ ਨਰ ਦਾ ਦੂਜਾ ਭਾਗ ਨਾਰੀ ਸੀ — ਜੋ ਆਦਮੀਆਂ ਵਾਂਗ ਹੀ ਖਾਂਦਾ ਪੀਂਦਾ, ਉਠਦਾ ਬੈਠਦਾ ਤੇ ਰਹਿੰਦਾ ਅਤੇ ਜਿਸ ਤੋਂ ਬਿਨਾਂ ਕੋਈ ਵੀ ਘਰੋਗੀ ਇਕਾਈ ਹੈ ਨਹੀਂ ਸੀ — ਪਰ ਉਹ ਏਨਾ ਅਧੀਨ ਸੀ, ਏਨਾ ਗਿਰ ਚੁਕਾ ਸੀ ਕਿ ਨਾ ਆਪਣੇ ਮਨ ਦੀ ਗੱਲ ਕਹਿ ਸਕਦਾ ਤੇ ਨਾ ਕਰ ਸਕਦਾ ਸੀ। ਉਹ ਕਿੱਲੇ ਬੱਧੇ ਪਸ਼ੂ ਵਾਂਗ ਸੀ ਜਿਸ ਨੂੰ ਮਾਲਕ ਜਦੋਂ ਚਾਹੇ ਵੇਚ ਸਕਦਾ, ਜਦੋਂ ਚਿਤ ਕਰੇ ਵੱਟਾ-ਸੱਟਾ ਕਰ ਲੈਂਦਾ ਅਤੇ ਜਦੋਂ ਜੀ ਆਵੇ ਘਰੋਂ ਧੱਕੇ ਦੇ ਕੱਢ ਦਿੰਦਾ, ਏਥੋਂ ਤਕ ਕਿ ਮਾਰ ਮੁਕਾ ਸਕਦਾ ਸੀ।

ਕੋਈ ਸ਼ੱਕ ਨਹੀਂ ਗੁਰੂ ਰਾਮ ਸਿੰਘ ਜੀ ਦੀ ਸੋਚਵਾਨ ਬਿਰਤੀ, ਜਦੋਂ ਫ਼ੌਜੀ ਜੀਵਨ ਤੋਂ ਉਪਰਾਮ ਹੋ ਖੇਤੀ ਤੇ ਦੂਜੇ ਵਿਹਾਰ-ਕਾਰ ਵਿਚ ਲਗੀ, ਉਦੋਂ ਨਿਰੰਤਰ ਏਸ ਸੋਚ ਵਿਚ ਖੁਭੀ ਰਹੀ ਕਿ ਦੇਸ਼ ਦਾ ਉੱਧਾਰ ਕੀਕਰ ਹੋਵੇ! ਲੋਕਾਂ ਦਾ ਸਦਾਚਾਰ ਕੋਈ ਨਹੀਂ, ਜੀਵਨ ਦਾ ਆਧਾਰ ਕੋਈ ਨਹੀਂ, ਉੱਤਮਤਾ ਦਾ ਪਰਚਾਰ ਕੋਈ ਨਹੀਂ, ਇਸਤਰੀ ਜਾਤੀ ਵਲ ਰਵਾਦਾਰ ਕੋਈ ਨਹੀਂ। ਕਿਵੇਂ ਕਲਿਆਣ ਹੋਵੇ ਦੇਸ਼ ਦੀ! ਵਿਦੇਸ਼ੀ ਰਾਜ ਦੀ ਪਕੜ ਤੋਂ ਕਿਵੇਂ ਛੁਟਕਾਰਾ ਹਾਸਲ ਹੋਵੇ!

ਸਵਾਲ ਸਾਹਮਣੇ ਸਨ ਅਨੇਕਾਂ, ਜਵਾਬ ਇਕੋ ਸੀ : ਚਰਿੱਤਰ ਬਲ ਜਗਾਓ ਤੇ ਉੱਚਾ ਕਰੋ । ਜੇਕਰ ਦੇਸ਼ ਆਜ਼ਾਦ ਇਸ ਤਰੀਕਿਉਂ ਗੁਲਾਮ-ਉਸ ਦੇਸ਼ ਨੂੰ ਆਜ਼ਾਦ ਨਾ ਕਿਤਾ ਜਾ ਸਕਦਾ

**ਚਰਿੱਤਰ-ਸ਼ਕਤੀ ਜਗਾਣਾ**

ਗੁਰੂ ਰਾਮ ਸਿੰਘ ਜੀ ਨੇ ਫ਼ੌਜ ਵਿਖੇ ਨੌਕਰੀ ਸਮੇਂ ਦਸਮ ਗਰੰਥ ਜੀ ਦੇ ਪਾਠ ਕੀਤੇ ਹੋਏ ਸਨ ਅਤੇ ਫ਼ੌਜ ਤੋਂ ਵਿਹਲੇ ਹੋਣ ਬਾਅਦ ਜਦੋਂ ਆਪ ਘਰ ਆ ਕੇ ਕਿਰਤ ਵਿਰਤ ਕਰਨ ਲਗੇ ਉਦੋਂ ਵੀ ਉਹਨਾਂ ਦੇ ਨਿਤਨੇਮ ਵਿਚ ਦਸਮ ਜੀ ਦੀ ਬਾਣੀ ਮੌਜੂਦ ਸੀ । ਗੁਰੂ ਰਾਮ ਸਿੰਘ ਜੀ ਦੀ ਦ੍ਰਿਸ਼ਟੀ ਵਿਚ ਦੇਸ਼ ਉਸਾਰੀ, ਦੂਜੇ ਅਰਥਾਂ ਵਿਚ ਉਸ ਵੇਲੇ ਦੀ ਸਿੱਖੀ ਦੀ ਸੁਰਜੀਤਤਾ ਲਈ ਆਦਿ ਗੁਰੂਆਂ ਅਤੇ ਦਸਮ ਜੀ ਦੀ ਬਾਣੀ ਦੇ ਸੁਮੇਲ ਦੀ ਲੋੜ ਸੀ ।

ਗੁਰੂ ਜੀ ਦੀ ਦੂਰ ਦ੍ਰਿਸ਼ਟੀ ਅਤੇ ਮਨੁੱਖਾ ਮਨ ਦੀਆਂ ਗਹਿਰਾਈਆਂ ਭਾਂਪਣ ਵਾਲੀ ਸੂਝ ਨੇ ਨਿਰਣਾ ਕਰ ਲਿਆ ਕਿ ਆਦਿ ਗਰੰਥ ਜੀ ਦੀ ਬਾਣੀ ਨੂੰ ਪਰਚਲਤ ਕੀਤੇ ਤੇ ਲੋਕਾਂ ਵਿਚ ਉਸ ਬਾਰੇ ਉਤਸਾਹ ਜਗਾਏ ਬਿਨਾਂ ਚਰਿਤਰ ਬਲ ਨਾ ਪੈਦਾ ਹੋ ਸਕਦਾ ਹੈ ਤੇ ਨਾ ਹੀ ਮਜ਼ਬੂਤ ਹੋ ਸਕਦਾ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚੜ੍ਹਦੀ ਕਲਾ ਵਿਚ ਲੈ ਜਾਣ ਵਾਲੀ ਬਾਣੀ ਦੇ ਪੜ੍ਹਨ-ਪੜ੍ਹਾਣ ਬਿਨਾਂ ਸ਼ਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ—ਸ਼ਕਤੀ, ਜਿਸ ਬਿਨਾਂ ਨਾ ਚਰਿੱਤਰ ਰਹਿ ਸਕਦਾ ਹੈ, ਨਾ ਗ਼ੁਲਾਮੀ ਵੰਗਾਰੀ ਜਾ ਸਕਦੀ ਹੈ ।

ਦਸਵੇਂ ਪਾਤਸ਼ਾਹ ਜੀ ਨੇ ਭਗਾਉਤੀ, ਦੁਰਗਾ, ਕਾਲੀ, ਚੰਡੀ ਆਦਿ ਭਾਰਤ ਦੀਆਂ ਦੇਵੀਆਂ ਦੇ ਯੁੱਧਾਂ ਅਤੇ ਰਣ-ਕੌਸ਼ਲ ਦੀਆਂ ਸ਼ਕਤੀਸ਼ਾਲੀ ਰਚਨਾਵਾਂ ਕੀਤੀਆਂ ਸਨ ਜਿਨ੍ਹਾਂ ਨੂੰ ਪੜ੍ਹ ਕੇ ਕਾਇਰ ਤੋਂ ਕਾਇਰ ਮਨੁੱਖ ਦੇ ਵੀ ਡੌਲੇ ਫਰਕਣ ਲਗ ਪੈਣ ਤੇ ਸਰੀਰ ਵਿਚ ਨਵੇਂ ਅਤੇ ਤੇਜ਼ ਲਹੂ ਦੀ ਧਾਰਾ ਵਹਿ ਤੁਰੇ ।

ਸਤਿਗੁਰੂ ਜੀ ਦੋਹਾਂ ਗਰੰਥ ਸਾਹਿਬਾਂ ਨੂੰ ਇਕ ਜੈਸੇ ਆਦਰ ਦੀ ਭਾਵਨਾ ਨਾਲ ਵੇਖਦੇ ਸਨ — ਅਤੇ ਆਪ ਨੇ ਅੰਤਮ ਨਿਰਣੇ ਦੇ ਤੌਰ ਤੇ ਇਹ ਦ੍ਰਿੜ੍ਹ ਕਰ ਲਿਆ ਕਿ ਇਹੋ ਬਾਣੀਆਂ ਭਗਤੀ ਅਤੇ ਸ਼ਕਤੀ ਦਾ ਸਰੋਤ ਹੋ ਸਕਦੀਆਂ ਹਨ ।

ਦੂਜੇ ਬੰਨੇ, ਮਹਾਂ ਸ਼ਕਤੀ ਜੋ ਕਦੇ ਆਪਣੀ ਬੁੱਧੀ ਤੇ ਬਲ ਨਾਲ ਸਾਰੇ ਮਨੁੱਖੀ ਸਮਾਜ ਦੀ ਕਲਿਆਣ ਹਿਤ ਭਾਂਤ-ਭਾਂਤ ਦੀਆਂ ਦੇਵੀਆਂ ਬਣ ਅਸੁਰ

ਸੰਘਾਰ ਕਰਦੀ ਸੀ ਹੁਣ ਉਸ ਸ਼ਕਤੀ ਨੂੰ ਚੁੱਲ੍ਹੇ ਦੀ ਭੁੱਬਲ ਹੇਠ ਨੱਪ ਕੇ ਰਖਿਆ ਗਿਆ ਸੀ। ਅਰਥਾਤ ਨਾਰੀ-ਸ਼ਕਤੀ ਨੂੰ ਚੌਂਕੇ-ਚੁੱਲ੍ਹੇ ਦੀ ਕਾਰ ਤੇ ਘਰ ਦੀ ਚਾਰ ਦੀਵਾਰੀ ਵਿਚ ਕੈਦ ਰਖ ਕੇ ਦੇਸ਼ ਦੀ ਪ੍ਰਗਤੀ ਨੂੰ ਪਿੱਠ ਦੇ ਰੱਖੀ ਸੀ।

ਸਤਿਗੁਰੂ ਜੀ ਨੇ ੧੮੫੭ ਈ: ਦੀ ੧੩ ਅਪਰੈਲ ਵਾਲੇ ਦਿਨ ਏਸ ਸ਼ਕਤੀ ਨੂੰ ਸੁਚੇਤ ਕਰਨ ਲਈ ਪਹਿਲੀਆਂ ਫੂਕਾਂ ਮਾਰ ਦਿਤੀਆਂ ਅਤੇ ਇਸ ਨੂੰ ਮਘਾ ਕੇ ਪ੍ਰਚੰਡ ਕਰਨ ਲਈ ਵਿਸ਼ੇਸ਼ ਜਤਨ ਜਾਰੀ ਕਰ ਦਿਤੇ।

ਅੱਜ ਇਹ ਗੱਲ ਕਰ ਲੈਣੀ ਸਹਿਲ ਹੈ।

ਹੁਣ ਸਾਰੀ ਦੁਨੀਆਂ ਉਤੇ ਹੀ ਇਸਤਰੀ ਜਾਤੀ ਨੇ ਆਪਣੀ ਸ਼ਕਤੀ ਤੇ ਸੋਝੀ ਦੀ ਅੱਖ ਪੱਟ ਲਈ ਹੈ, ਪਰ ਜ਼ਰਾ ਸਵਾ ਡੇਢ ਸੌ ਸਾਲ ਪਿਛਾਂਹ ਵਲ ਝਾਤ ਮਾਰ ਕੇ ਵੇਖੀਏ ਤਾਂ ਗੁਰੂ ਰਾਮ ਸਿੰਘ ਜੀ ਦੀ ਸੋਚਣੀ ਨੂੰ ਸਾਦਰ ਸਿਰ ਝੁਕਾਣ ਤੇ ਜੀਅ ਕਰਦਾ ਹੈ। ਗੁਰੂ ਰਾਮ ਸਿੰਘ ਸਾਧਾਰਣ ਕਿਰਤੀ ਪਰਵਾਰ ਵਿਚੋਂ ਸਨ, ਉਹਨਾਂ ਸਕੂਲਾਂ, ਕਾਲਿਜਾਂ ਦੀ ਸਿੱਖਿਆ ਨਹੀਂ ਸੀ ਲਈ (ਅਤੇ ਨਾ ਉਦੋਂ ਆਮ ਸਨ ਹੀ), ਉਸ ਸਮੇਂ ਦੁਨੀਆਂ ਭਰ ਦੇ ਖੇਤਰ ਵਿਚ ਇਸਤਰੀ ਦੀ ਬਰਾਬਰੀ ਦਾ ਸੁਆਲ ਕਿਤੇ ਵੀ ਨਹੀਂ ਸੀ ਉੱਠਿਆ।

ਯੂਰਪ ਦੇ ਕਈ ਦੇਸ਼ਾਂ ਨੇ ਅਜੇ ਤਕ ਵੀ ਇਸਤਰੀ ਨੂੰ ਸੰਪੂਰਣ ਬਰਾਬਰੀ ਦੇ ਅਧਿਕਾਰ ਨਹੀਂ ਦਿਤੇ ਭਾਵੇਂ ਉਸ ਦੀ ਖ਼ੂਬਸੂਰਤੀ ਦੀ ਵਿਕਰੀ ਦਾ ਪ੍ਰਗਟਾਵਾ ਅਨੇਕਾਂ ਵਾਰ ਕੀਤਾ ਜਾਂਦਾ ਹੈ! ਗੁਰੂ ਰਾਮ ਸਿੰਘ ਜੀ ਨੇ ਕਿਵੇਂ ਡੇਢ ਸਦੀ ਪਹਿਲਾਂ ਇਸ ਮਹਾ ਸ਼ਕਤੀ ਨੂੰ ਪਹਿਚਾਣ ਲਿਆ ਜਿਸ ਨੂੰ ਪਿਛੋਂ ਜਾ ਕੇ ਜੁਗ-ਬਦਲੀ ਦੇ ਫਲਸਫ਼ਾਦਾਨਾਂ ਵਿਆਖਿਆ ਅਤੇ ਉਸ ਦੀ ਵਰਤੋਂ ਰੂਸੀ ਇਨਕਲਾਬ ਨੇ ਕੀਤੀ।

ਗੁਰੂ ਰਾਮ ਸਿੰਘ ਜੀ ਨੇ ਸ਼ਕਤੀ ਦੇ ਸਾਰੇ ਹੀ ਭਾਰਤੀ ਰੂਪਾਂ ਨੂੰ ਨਾਰੀ-ਜੀਵਨ ਵਿਚ ਉਭਾਰਨ ਲਈ ਪਹਿਲਾਂ ਉਸ ਦੀਆਂ ਡੰਡੇ-ਬੇੜੀਆਂ ਵਲ ਧਿਆਨ ਦਿਤਾ ਅਤੇ ਜਦੋਂ ਉਸ ਨੂੰ ਸਮਾਜਕ ਬੰਧਨਾਂ ਤੋਂ ਮੁਕਤ ਕਰ ਲਿਆ ਉਸ ਨੂੰ ਹਰ ਖੇਤਰ ਵਿਚ ਮੁਨਾਸਬ ਥਾਂ ਅਤੇ ਸਤਿਕਾਰ ਦੇ ਕੇ, ਜੀਵਨ ਦੇ ਹਰ ਸ਼ੁਅਬੇ ਵਿਚ ਉਸ ਦੀ ਯੋਗਤਾ ਅਨੁਸਾਰ ਸੇਵਾ ਬਖ਼ਸ਼ ਕੇ ਕਿਰਤਾਰਥ ਕੀਤਾ।

ਨਿੱਘਰੇ ਹੋਏ ਸਮਾਜ ਨੂੰ ਮੁੜ ਤੋਂ ਚਰਿੱਤਰਵਾਨ ਬਣਾਉਣ ਲਈ ਜੋ ਉਸਾਰੀ ਗੁਰੂ ਰਾਮ ਸਿੰਘ ਜੀ ਨੇ ਆਰੰਭ ਕੀਤੀ ਉਸ ਵਿਚ ਇਸਤਰੀਆਂ ਪੂਰੀਆਂ ਭਾਈਵਾਲ ਸਨ।

ਜਿਨ੍ਹਾਂ ਨੂੰ ਨਾਲ ਲੈਣਾ ਸੀ, ਉਹਨਾਂ ਨੂੰ ਦੇਣਾ ਕੀ ਸੀ ?

ਗੁਰੂ ਰਾਮ ਸਿੰਘ ਜੀ ਨੇ ਆਪਣੇ ਐਲਾਨ ਨਾਮੇ ਵਿਚ ਇਸਤਰੀਆਂ ਬਾਰੇ ਕੁਝ ਵਿਸ਼ੇਸ਼ ਮੱਦਾਂ ਰਖੀਆਂ ।

ਉਹਨਾਂ ਮੱਦਾਂ ਨੂੰ ਛੁਹਣ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਅਸੀਂ ਉਸ ਵੇਲੇ ਦੇ ਸਮਾਜ ਵਿਚ ਔਰਤਾਂ ਨਾਲ ਜੋ ਕੁਝ ਵਾਪਰ ਰਿਹਾ ਸੀ ਉਸ ਬਾਰੇ ਥੋੜਾ ਕੁ ਵਿਚਾਰ ਕਰ ਲਈਏ । ਹੇਠਾਂ ਲਿਖੇ ਢੰਗਾਂ ਅਨੁਸਾਰ ਇਸਤਰੀ ਜਾਤੀ ਨੂੰ ਨਿਰਾਦਰੀ ਅਤੇ ਦੁਰਦਸ਼ਾ ਦਾ ਸਾਹਮਣਾ ਕਰਨਾ ਪੈ ਰਿਹਾ ਸੀ ।

## ਔਰਤ ਦੀ ਦੁਰਦਸ਼ਾ

ਭਾਰਤੀ ਸਮਾਜ ਵਿਚ ਸਦੀਆਂ ਪਹਿਲਾਂ, ਨਾਰੀ ਨੂੰ ਜੋ ਉੱਚਾ ਸਥਾਨ ਪ੍ਰਾਪਤ ਸੀ ਉਹ ਪਿਛਲੇ ਕਰੀਬ ਹਜ਼ਾਰ ਸਾਲ ਤੋਂ ਬਹੁਤ ਹੀ ਨੀਵੀਂ ਪੱਧਰ ਤੇ ਆ ਡਿੱਗਾ । ਔਰਤ ਦਾ ਘਰ ਵਿਚ ਸਤਿਕਾਰ ਨਹੀਂ ਸੀ, ਉਹ ਤਾਂ ਪੈਰ ਦੀ ਜੁੱਤੀ ਸੀ — ਪਾਈ ਤਾਂ ਪਾਈ, ਨਾ ਪਾਈ ਤਾਂ ਨਾ ਹੀ ਪਾਈ । ਉਸ ਦੀ ਗ਼ੁਲਾਮੀ ਮਾਂ-ਬਾਪ ਦੇ ਜੰਮਣ ਤੋਂ ਤੁਰਦੀ ਅਤੇ ਪੁੱਤਰਾਂ ਪੋਤਰਿਆਂ ਹੱਥੋਂ ਅਰਥੀ ਉਠਾਣ ਤਕ ਜਾਂਦੀ ।* ਪਹਿਲਾਂ ਉਹ ਮਾਂ-ਬਾਪ ਦੀ ਤਾਬਿਆਦਾਰੀ ਵਿਚ ਵਡੀ ਹੁੰਦੀ, ਵੇਚੀ ਵੱਟੀ ਜਾਂ ਵਿਆਹੀ ਜਾਂਦੀ, ਫੇਰ ਉਹ ਪੁਤੀ ਦੀ (ਸਾਥੀ ਨਹੀਂ) ਗ਼ੁਲਾਮ ਹੋ ਕੇ ਸਹੁਰੇ ਘਰ ਦੀਆਂ ਝਿੜਕਾਂ ਦਾ ਸ਼ਿਕਾਰ ਹੁੰਦੀ ਤੇ ਅੰਤ ਨੂੰਹਾਂ-ਪੁੱਤਰਾਂ ਦੇ ਜੂਠੇ ਬਰਤਨ ਮਾਂਜ ਅਤੇ ਕੌੜੀਆਂ-ਕਸੈਲੀਆਂ ਸੁਣ ਕੇ ਜੀਵਨ ਦੇ ਬਾਕੀ ਸੁਆਸ ਪੂਰੇ ਕਰਦੀ ।

ਜੇ ਉਹ ਵਿਧਵਾ ਹੋ ਗਈ ਤਾਂ ਉਸ ਨੂੰ ਮਾਪਿਆਂ ਦੇ ਘਰ ਹੀ ਧੁਖ ਧੁਖ ਜਿੰਦ ਵਰੋਲਣੀ ਪੈਂਦੀ — ਸਹੁਰਾ ਘਰ ਉਹਦਾ ਝਾਲੂ ਹੀ ਨਹੀਂ ਸੀ । ਜਿਥੇ ਵਿਧਵਾ ਇਸਤਰੀ ਲਈ ਕੁਝ ਪਰਵਾਨਗੀ ਸੀ ਉਥੇ ਨਨਾਣਾਂ, ਦਰਾਣੀਆਂ ਤੇ ਜਿਠਾਣੀਆਂ ਦੀਆਂ ਚੋਂਭੜਾਂ ਤੋਂ ਬਿਨਾਂ ਹਵਸੀ ਲੋਕਾਂ ਦਾ ਸ਼ਿਕਾਰ ਹੋ ਜਾਣਾ

* ਇਸਤਰੀਆਂ ਦੀ ਕੋਈ ਬਹੁਤੀ ਮਾਣਯੋਗ ਅਵਸਥਾ ਨਹੀਂ ਸੀ । ਇਸਤਰੀ ਲਈ ਸੁਤੰਤਰ ਜੀਵਨ ਬਤੀਤ ਕਰਨਾ ਬੜਾ ਕਠਨ ਸੀ । ਆਪਣੇ ਮਾਪਿਆਂ ਦਾ ਘਰ ਛੱਡਣ ਤੋਂ ਪਿਛੋਂ ਉਹ ਸਹੁਰਿਆਂ ਦੇ ਘਰ ਰਹਿੰਦੀ ।...ਕਈ ਥਾਵਾਂ ਤੇ ਕੁੜੀਆਂ ਨੂੰ ਜੰਮਦਿਆਂ ਮਾਰ ਦੇਣ ਦਾ ਰਿਵਾਜ ਪ੍ਰਚਲਤ ਸੀ । —ਪੰਜਾਬ ਦਾ ਇਤਿਹਾਸ

ਵੀ ਕੁਦਰਤੀ ਸੀ।

ਗੱਲ ਸਗੋਂ ਏਥੋਂ ਤੁਰਦੀ ਸੀ ਕਿ ਰਾਠ ਖ਼ਾਨਦਾਨ ਆਪਣੀ ਪਤ ਨੂੰ ਕਿਸੇ ਦੇ ਹਵਾਲੇ ਕਰਨ ਦੀ ਥਾਂ ਜੰਮਦਿਆਂ ਹੀ ਮਾਰ ਮੁਕਾਣਾ ਬਿਹਤਰ ਸਮਝਦੇ ਅਤੇ ਕੁੜੀ ਦੇ ਵਿਆਹ ਦੇ ਖ਼ਰਚਿਆਂ ਤੋਂ ਬਚਣ ਦਾ ਵੀ ਏਹੋ ਹੀ ਤਰੀਕਾ ਸੀ।

ਗਿੱਲ, ਸਿਧੂ, ਸੰਧੂ, ਬਰਾੜ, ਗਰੇਵਾਲ ਆਦਿ ਅਨੇਕਾਂ ਜੱਟ ਖ਼ਾਨਦਾਨ ਕੁੜੀਆਂ ਮਾਰ ਕੇ ਆਪਣੀ ਇੱਜ਼ਤ ਸੁਰਖ਼ਰੂ ਸਮਝਦੇ ਸਨ। ਇਹੋ ਹਾਲ ਦੂਜੇ ਭਾਈਚਾਰਿਆਂ ਦਾ ਸੀ। ਅਜਿਹੀ ਨੀਚ 'ਸੇਵਾ' ਲਈ ਪੰਜਾਬ ਦੇ ਕਰੀਬ ਹਰ ਪਿੰਡ ਵਿਚ ਕੋਈ ਨ ਕੋਈ ਲੋਕ ਪਰਵਾਣਤ 'ਭੂਆ' ਹੋਇਆ ਕਰਦੀ ਸੀ ਜੋ ਇਸ 'ਪੁੰਨ ਕਾਰਜ' ਨੂੰ ਖ਼ੁਸ਼ੀ ਖ਼ੁਸ਼ੀ ਕਰਨਾ ਆਪਣਾ ਸਮਾਜਕ ਕਰਤਵ ਸਮਝਦੀ ਸੀ।

ਇਸ ਕੰਮ ਲਈ 'ਭੂਆ' ਸ਼ਬਦ ਬੜਾ ਸੋਚ ਸਮਝ ਕੇ ਵਰਤਿਆ ਗਿਆ। ਇਹ ਉਸ ਪੌਰਾਣਿਕ 'ਭੂਆ' ਦੀ ਸੇਵਾ ਨੂੰ ਮੁੜ ਯਾਦ ਵਿਚ ਲਿਆਂਦਾ ਜਾਣਾ ਸੀ ਜਿਸ ਨੇ ਪ੍ਰਿਹਲਾਦ ਨੂੰ ਗੋਦ ਵਿਚ ਲੈ ਕੇ ਅੱਗ ਵਿਚ ਸੜਨ ਦਾ ਕੁਜਤਨ ਕੀਤਾ, ਪਰ ਜੋ, ਉਸ ਨੂੰ ਸਾੜਦੀ-ਸਾੜਦੀ ਆਪ ਹੀ ਸੜ ਮੋਈ। ਦੁਖਾਂਤ ਤਾਂ ਇਹ ਹੈ ਕਿ ਸਤਿਜੁਗ ਦੀ ਭੂਆ ਤਾਂ ਭਤੀਜੇ ਨੂੰ ਸਾੜ-ਸੁਆਹ ਕਰਨ ਦੀ ਨੀਅਤ, ਭਰਾ ਦੀ ਇੱਛਾ ਅਨੁਸਾਰ ਰਖਦੀ ਸੀ, ਪਰ ਕਲਿਜੁਗ ਦੀ ਭੂਆ ਆਪਣੀ ਹੀ ਹਮ ਜਿਨਸ ਨੂੰ ਨੇਸਤੋਨਾਬੂਦ ਕਰਨ ਤੇ ਖ਼ੁਸ਼ੀ ਖ਼ੁਸ਼ੀ ਤੁਲੀ ਹੋਈ ਸੀ।

## (੧) ਕੁੜੀਆਂ ਮਾਰਨਾ

ਅਜਿਹੇ 'ਭੂਆ' ਜੀ ਬਿਨ ਬੁਲਾਏ ਹੀ ਕੰਨਿਆਂ ਵਾਲੇ ਘਰ ਆ ਧਮਕਦੇ। ਘਰੋਗੇ ਸੁਆਗਤ-ਸਤਿਕਾਰ ਤੋਂ ਬਾਅਦ ਉਹ ਨਵ-ਬਾਲਕਾ ਦਾ 'ਦਰਸ਼ਨ' ਕਰਨ ਲਈ ਬੇਨਤੀ ਕਰਦੇ ਤੇ ਘਰ ਦੇ ਵਡੇ ਵਡਾਰੂਆਂ ਦੀ ਇਜ਼ਾਰਤਨ ਸਹਿਮਤੀ ਨਾਲ ਮਾਸੂਮ ਬਾਲਕਾ, ਜਿਉਂਦੇ ਜਾਗਦੇ ਗੁਲਾਬ ਜਿਹੇ ਕੋਮਲ ਮਾਸ ਦੇ ਲੋਥੜੇ ਨੂੰ ਲਾਡ ਕਰਦਿਆਂ-ਕਰਦਿਆਂ ਹੀ ਰਗਾਂ ਤੇ ਅੰਗੂਠਾ ਦੇ ਕੇ, ਘੜੀਆਂ-ਪਲਾਂ ਵਿਚ ਬੇ-ਹਰਕਤ ਕਰ ਦਿੰਦੇ। ਅਤੇ ਬਿਨਾਂ ਕਿਸੇ ਡਰ ਡੁੱਕਰ ਤੋਂ ਵਿਹੜੇ ਵਿਚ ਹੀ ਟੋਆ ਪੁੱਟ ਕੇ ਦੱਬ ਛਡਦੇ। ਅਜਿਹੇ ਵੇਲੇ ਇਕ ਪ੍ਰਚਲਤ ਲੋਕ-ਮੰਤਰ ਵੀ ਪੜ੍ਹ ਲਿਆ ਜਾਂਦਾ :

ਗੁੜ ਖਾਵੀਂ, ਚਰਖਾ ਕੱਤੀਂ।
ਆਪ ਨ ਆਵੀਂ, ਵੀਰਾਂ ਨੂੰ ਘੱਤੀਂ।

ਇਸ ਗੱਲ ਦੀ ਪਰਵਾਹ ਨਹੀਂ ਸੀ ਕੀਤੀ ਜਾਂਦੀ ਕਿ ਜਿਸ ਦੀਆਂ ਆਂਦਰਾਂ ਤੇ ਲਹੂ-ਮਾਸ ਨਾਲ ਇਸ ਦਾ ਨਿਰਮਾਣ ਹੋਇਆ ਹੈ ਉਸ ਮਾਂ ਦਾ ਦਿਲ ਕਿਵੇਂ ਕਲਵਲਾਂਦਾ ਹੋਵੇਗਾ ਤੇ ਜਿਸ ਨੇ ਇਸ ਨੂੰ 'ਨੌਂ' ਮਹੀਨੇ ਆਪਣੇ ਸਰੀਰ ਵਿਚ ਉਠਾਈ ਤੇ ਸੰਭਾਲੀ ਰਖਿਆ ਉਹਦੇ ਜਜ਼ਬਿਆਂ ਦੀ ਸਾਂਝ ਇਸ ਨਾਲ ਕੈਸੀ ਹੋਵੇਗੀ।*

ਇਹ ਪਾਪ ਪ੍ਰਥਾ ਏਨੀ ਵਧ ਚੁਕੀ ਹੋਈ ਸੀ ਕਿ ਕੁਝ ਇਕ ਮਾਵਾਂ ਵੀ, ਕੁੱਤੀਆਂ ਅਤੇ ਸਪਣੀਆਂ ਵਾਂਗ ਭਾਵੇਂ ਆਪਣੇ ਜਾਏ ਖਾਂਦੀਆਂ ਤਾਂ ਨਹੀਂ ਸਨ, ਪਰ ਆਪ ਹੱਥੀਂ ਮਾਰ,—ਉਪ੍ਰੋਕਤ ਰੀਤ ਨਾਲ—ਵਿਹੜੇ ਵਿਚ ਨੱਪ ਕੇ ਸੁਖ ਦਾ ਸਾਹ ਲੈਂਦੀਆਂ ਤੇ ਅਗਲੀ ਵਾਰ ਪੁੱਤਰ ਦੀ ਉਡੀਕ ਕਰਦੀਆਂ ਸਨ। ਜ਼ਰਾ ਖ਼ਿਆਲ ਕਰੋ, ਐਸੀਆਂ ਹੈਂਸਿਆਰੀਆਂ ਮਾਵਾਂ ਵੀ ਸਨ ਜਿਨ੍ਹਾਂ ਵਿੱਚੋਂ ਜਣੀਆਂ ਪੰਜ-ਪੰਜ ਧੀਆਂ ਆਪਣੇ ਹੱਥੀਂ ਮਾਰੀਆਂ।

ਏਥੇ ਮਨੋਰਥ ਇਕੋ ਇਕ ਇਹੋ ਹੁੰਦਾ ਸੀ ਕਿ ਨਾ ਕੁੜੀ ਘਰ ਹੋਵੇਗੀ, ਨਾ ਵਿਆਹੁਣੀ ਪਵੇਗੀ ! ਨਾ ਕੋਈ ਦੋਖੀ ਜਾਂ ਅੱਤਿਆਚਾਰੀ ਇਸ ਨੂੰ ਖੋਹ ਖਿੰਝ ਖੜੇ ਗਾ ਤੇ ਨਾ ਹੀ ਧੀ ਨੂੰ ਵਿਆਹੁਣ ਲਈ ਕੋਈ ਜੁਆਈ ਬਣ ਕੇ ਆਵੇਗਾ — ਨਾ ਰਹੇਗਾ ਬਾਂਸ ਨਾ ਬਜੇਗੀ ਬੰਸਰੀ।

ਵਡੇ ਰਾਠਾਂ ਦੀ ਵੇਖਾ ਵੇਖੀ ਇਹ ਬਿਮਾਰੀ ਸਮਾਜ ਦੇ ਹੇਠਲੇ ਵਰਗਾਂ ਵਿਚ ਵੀ ਆ ਗਈ ਸੀ। ਇਕ ਤਾਂ ਹੈ ਹੀ ਆਮ ਅਨਪੜ੍ਹਤਾ ਸੀ, ਦੂਜੇ, ਲੋਕਾਂ ਦੀ ਰੁਚੀ ਧਰਮ ਦੇ ਤੱਤ ਨੂੰ ਸਮਝਣ ਦੀ ਥਾਂ ਤੇ ਉਸ ਦੇ ਬਾਹਰੀ ਪ੍ਰਭਾਵ ਤੇ ਅੰਧ ਵਿਸ਼ਵਾਸ ਉਤੇ ਬਹੁਤੀ ਨਿਰਭਰ ਕਰਦੀ ਚਲੀ ਜਾ ਰਹੀ ਸੀ। ਇਹੋ ਕਾਰਨ ਸੀ ਕਿ ਇਕ ਕੰਨਿਆ ਦਾ ਮਾਰਨਾ ਪਾਪ ਨਹੀਂ ਸੀ ਮਿਥਿਆ ਜਾਂਦਾ ਸਗੋਂ ਉਸ ਤੋਂ ਖਹਿੜਾ ਛੁਡਾ ਲੈਣਾ ਹੀ ਪਵਿੱਤਰ ਕਾਰਜ ਗਿਣਿਆ ਜਾਂਦਾ ਸੀ।

* ਕੁੜੀਆਂ ਮਾਰਨ ਦੇ ਹੋਰ ਵੀ ਕਈ ਤਰੀਕੇ ਸਨ ਜਿਵੇਂ ਜੰਮਦੀ ਬਢੜੀ ਤੇ ਸਰਦੀਆਂ ਵਿਚ ਠੰਢਾ ਪਾਣੀ ਪਾਣਾ, ਗਰਮੀਆਂ ਵਿਚ ਤੱਤੀ ਰੇਤ ਤੇ ਤੜਪਾ ਕੇ ਮਾਰਨਾ, ਅੱਕ ਦਾ ਦੁੱਧ ਸੰਘ ਵਿਚ ਚੋਣਾ, ਮਿੱਟੀ ਦੇ ਭਾਂਡੇ ਵਿਚ ਪਾ ਕੇ ਧਰਤੀ ਵਿਚ ਦੱਬ ਦੇਣਾ, (ਜਾਨਕੀ ਜੀ ਵੀ ਦੱਬੇ ਘੜੇ ਵਿਚੋਂ ਹੀ ਨਿਕਲੇ ਸਨ ਜਦੋਂ ਰਾਜਾ ਜਨਕ ਨੇ ਹਲ ਵਾਹੇ। ਇਸ ਗੱਲੋਂ ਤਾਂ ਇਹ ਰਸਮ ਬੜੀ ਪੁਰਾਣੀ ਜਾਪਦੀ ਹੈ।)

ਅਜਿਹੀਆਂ ਜਗਤ-ਭੂਆ ਪਿੰਡ-ਪਿੰਡ ਤੇ ਕਸਬੇ-ਕਸਬੇ ਸਨ । ਨਾਦਰਸ਼ਾਹੀ, ਅਬਦਾਲੀ ਤੇ ਗ਼ੌਰੀ-ਗ਼ਜ਼ਨਵੀ ਦੇ ਹਮਲਿਆਂ ਤੋਂ ਲੈ ਕੇ ਮੁਸਲਿਮ ਸੂਬੇਦਾਰਾਂ ਤਕ ਤੋਂ ਆਪਣੀ ਇੱਜ਼ਤ ਬਚਾਣ ਦਾ ਇਕੋ ਇਕ ਸਾਧਨ ਕੁੜੀਆਂ ਮਾਰਨਾ ਹੀ ਸੀ । ਇਹ ਕੋਈ ਨਹੀਂ ਸੀ ਸੋਚ ਰਿਹਾ ਕਿ ਜੇ ਸਾਰੀਆਂ ਕੁੜੀਆਂ ਜੰਮਦਿਆਂ ਹੀ ਮਾਰੀ ਜਾਈਏ ਤਾਂ ਅਗਲੀ ਸੰਤਾਨ ਦਾ ਕੀ ਬਣੇਗਾ !

ਲੜਕੀਆਂ ਕੇਵਲ ਉਹਨਾਂ ਘਰਾਣਿਆਂ ਵਿਚ ਹੀ ਜਨਮ ਲੈ ਕੇ ਬਚ ਰਹਿੰਦੀਆਂ ਜੋ ਘਰਾਣੇ ਧਰਮ ਤੇ ਯਥਾਰਥਕ ਟੇਕ ਰਖਦੇ, ਦਇਆਵਾਨ ਅਤੇ ਆਪਣੇ ਆਪ ਨੂੰ ਬਲਵਾਨ ਵੀ ਸਮਝਦੇ । ਤਾਂ ਵੀ ਉਹ ਲੜਕੀ ਨੂੰ ਲੜਕੇ ਦੇ ਬਰਾਬਰ ਮਾਣ ਸਤਿਕਾਰ ਜਾਂ ਉਸ ਦਾ ਖਿੜੇ ਮੱਥੇ ਸੁਆਗਤ ਨਹੀਂ ਸਨ ਕਰਦੇ । ਹਰਿਆਣੇ ਦਾ ਇਕ ਲੋਕ ਗੀਤ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਜਿਥੇ ਮੁੰਡੇ ਦੇ ਜੰਮਣ ਤੇ ਥਾਲੀਆਂ ਵਜਾ ਕੇ ਲੋਕਾਂ ਨੂੰ ਵਧਾਈ ਦੇਣ ਵਾਲੇ ਘਰ ਦੀ ਸੂਚਨਾ ਦਿਤੀ ਜਾਂਦੀ ਸੀ ਉਥੇ ਕੁੜੀ ਦੇ ਜਨਮ ਲੈਣ ਤੇ ਘੜਾ ਭੰਨਿਆਂ ਜਾਂਦਾ ਸੀ — ਅਰਥਾਤ ਕਿਸਮਤ ਫੁੱਟੀ ਸਮਝੀ ਜਾਂਦੀ ਸੀ । ਗੀਤ ਹੈ :

ਜਬ ਹੂਆ ਸ਼ੇਰ ਸਿੰਘ ਤੋ ਬਜੀ ਥਾਲੀ
ਜਬ ਹੂਈ ਧਾਪਾਂ ਤੋ ਫੂਟਾ ਠੀਕਰਾ ।

ਉਸ ਸਮੇਂ ਦੇ ਕੀਤੇ ਹੋਏ ਕੁੜੀਆਂ ਮਾਰਨ ਵਾਲੇ ਇਸ ਗੁਨਾਹ ਕਾਰਨ ਹੀ ਅੱਜ — ਕਈ ਸਦੀਆਂ ਬਾਅਦ ਵੀ, ਭਾਰਤ ਭੂਮੀ ਨੂੰ ਡੇਢ ਕਰੋੜ ਲੜਕੀਆਂ ਦਾ ਘਾਟਾ ਹੈ । ਜਿਸ ਦਾ ਸਿੱਧਾ ਜਿਹਾ ਅਰਥ ਇਹੋ ਹੈ ਕਿ ਡੇਢ ਕਰੋੜ ਆਦਮੀ ਕਿਸੇ ਤਰ੍ਹਾਂ ਵੀ ਵਿਆਹੇ ਨਹੀਂ ਜਾ ਸਕਦੇ, ਉਹਨਾਂ ਨੂੰ ਛੜੇ ਰਹਿਣ ਦੀ ਮਜਬੂਰੀ ਹੈ ।

ਜਿਥੇ ਸਮਾਜ ਵਿਚ ਕੁੜੀਆਂ ਮਾਰਨ ਦਾ ਇਕ ਵਡਾ ਭੈੜ ਮੌਜੂਦ ਸੀ, ਉਥੇ ਦੂਜਾ ਭੈੜ ਸੀ ਵੱਟਾ ਕਰਨਾ ।

## (੨) ਵੱਟਾ ਕਰਨਾ

ਜੋ ਲੋਕ ਲੜਕੀਆਂ ਮਾਰਦੇ ਨਹੀਂ ਸਨ ਉਹਨਾਂ ਨੂੰ ਆਪਣੇ ਲੜਕਿਆਂ ਨੂੰ ਵਿਆਹੁਣ ਲਈ ਖ਼ਾਸ ਹਾਲਤਾਂ ਵਿਚ ਵੱਟਾ ਕਰਨਾ* ਬਣਦਾ ਸੀ । ਦੂਜੇ ਨੂੰ

* 'ਵੱਟਾ' ਜਾਂ ਵਿਆਹ 'ਟਕਾ-ਵਿਆਹ' ਵਾਂਗ, ਗਰੀਬੀ ਤੇ ਕੁੜੀਆਂ ਦੀ ਘਾਟ ਕਾਰਨ ਪਰਚਲਤ ਹੋਇਆ । ਮੁਲ ਖ਼ਰੀਦਣ ਦੀ ਹਿੰਮਤ ਨਹੀਂ ਹੁੰਦੀ, ਵਿਆਹ ਜ਼ਰੂਰ

ਆਪਣੀ ਲੜਕੀ ਦੇ ਕੇ ਉਸ ਤੋਂ ਉਸ ਦੀ ਲੜਕੀ ਆਪਣੇ ਲੜਕੇ ਲਈ ਲੈ ਲੈਣੀ ਜਾਂ ਨਜ਼ਦੀਕੀ ਸਾਕ ਲਈ ਪ੍ਰਾਪਤ ਕਰ ਲੈਣੀ। ਮਨੋਰਥ ਕੇਵਲ ਏਨਾ ਹੀ ਹੁੰਦਾ ਸੀ ਕਿ ਜੇ ਅਗਲੇ ਸਾਡੀ ਲੜਕੀ ਨਾਲ ਠੀਕ ਰਹਿਣਗੇ ਤਾਂ ਵਾਹਵਾ ਨਹੀਂ ਤਾਂ ਅਸੀਂ ਵੀ ਉਹਨਾਂ ਦੀ ਲੜਕੀ ਨਾਲ ਉਹੋ ਵਤੀਰਾ ਅਖ਼ਤਿਆਰ ਕਰਾਂ ਗੇ ਜੋ ਉਹ ਸਾਡੀ ਨਾਲ ਕਰਨ ਗੇ। ਏਸੇ ਢੰਗ ਨਾਲ ਫੇਰਵੇਂ ਸਾਕ ਲੈਣ ਦਾ ਰਿਵਾਜ ਸੀ। ਇਸ ਦੀ ਤੁਲਨਾ ਬੱਚਿਆਂ ਦੀ ਬਣਾਈ ਇੱਟਾਂ ਦੀ ਰੇਲ-ਗੱਡੀ ਨਾਲ ਦਿਤੀ ਜਾ ਸਕਦੀ ਹੈ। ਇਕ ਕਤਾਰ ਵਿਚ ਖੜੇ ਦਾਅ ਖਲੋਤੀਆਂ ਵਿਰਲੀਆਂ-ਵਿਰਲੀਆਂ ਇੱਟਾਂ ਨੂੰ ਪਹਿਲੀ ਇੱਟ ਨੂੰ ਠੁੱਡਾ ਲਾ ਕੇ ਸਾਰੀਆਂ ਇੱਟਾਂ ਡੇਗੀਆਂ ਜਾ ਸਕਦੀਆਂ ਹਨ। ਫੇਰਵੇਂ ਸਾਕ ਵਿਚ ਵੀ ਇਕ ਨਾਲ ਕੀਤਾ ਗਿਆ ਧੱਕਾ ਦੂਜੀਆਂ ਸਾਰੀਆਂ ਧਿਰਾਂ ਵਿਚ ਦੀ ਹੋ ਕੇ ਲਘਦਾ ਸੀ।

ਇਸ ਸਾਰੀ ਸਮੱਸਿਆ ਨੂੰ ਸਮਝਦਿਆਂ ਸਿਆਣੇ ਆਦਮੀ ਤਾਂ ਨਾ ਦੁਖ ਦਿੰਦੇ ਅਤੇ ਨਾ ਹੀ ਲੈਂਦੇ, ਪਰ ਆਮ ਆਦਮੀ ਤੇ ਘੱਟ ਸੂਝ ਵਾਲੇ ਜਦੋਂ ਕਿਸੇ ਗੱਲੋਂ ਇਕ ਨੂੰ ਦਬਾਂਦੇ, ਭਾਵੇਂ ਉਹ ਲੜਕੀ ਦੋਸ਼ ਵਾਲੀ ਹੀ ਹੁੰਦੀ, ਤਾਂ ਦੂਜੇ ਘਰ ਨਿਰਦੋਸ਼ ਲੜਕੀ ਉਤੇ ਵੀ ਜ਼ੁਲਮ ਜਬਰ ਦੀ ਮਾਰ ਪੈਣੀ ਸ਼ੁਰੂ ਹੋ ਜਾਂਦੀ। ਲੋਕਾਂ ਨੇ ਵੱਟੇ-ਸੱਟੇ ਦੁਆਰਾ ਇਕ ਸੌਖਾ ਹਲ ਕਢ ਲਿਆ ਹੋਇਆ ਸੀ — ਦਿਉ ਵੀ ਤੇ ਲਉ ਵੀ — ਪਰ ਤੁਹਾਡੇ ਘਰ ਸਾਡੀ ਲੜਕੀ ਨਾਲ ਕੀਤੀ ਰਤਾ ਜਿੰਨੀ ਜ਼ਿਆਦਤੀ ਵੀ ਏਧਰ ਦੁਗਣੀ ਜ਼ਿਆਦਤੀ ਨਾਲ ਵਟਾਈ ਜਾਵੇਗੀ।

ਇਸ ਅਵਸਥਾ ਨੇ ਅਨੇਕਾਂ ਸੁੰਦਰ, ਸਿਆਣੀਆਂ ਤੇ ਸਦਾਚਾਰਕ ਇਸਤਰੀਆਂ ਨੂੰ ਨਰਕ ਦਾ ਜੀਵਨ ਬਤੀਤ ਕਰਨ ਤੇ ਮਜਬੂਰ ਕੀਤਾ ਹੋਇਆ ਸੀ।

ਕਰਨਾ ਹੋਇਆ। ਆਪਣੀ ਧੀ ਕਿਸੇ ਦੇ ਮੁੰਡੇ ਨੂੰ ਪਰਨਾ ਦਿਤੀ ਅਤੇ ਉਸ ਦੀ ਧੀ ਆਪਣੇ ਮੁੰਡੇ ਨੂੰ — ਇਸ ਨੂੰ 'ਆਹਮੋ ਸਾਹਮਣਾ ਵੱਟਾ' ਕਹਿੰਦੇ ਹਨ। ਕਈ ਵਾਰ ਵੱਟਾ ਫੇਰ ਪਾ ਕੇ ਵੀ ਹੁੰਦਾ ਹੈ। 'ੳ' 'ਅ' ਦੇ ਮੁੰਡੇ ਨੂੰ ਆਪਣੀ ਧੀ ਦਿੰਦਾ ਹੈ, 'ਅ' 'ੲ' ਦੇ ਨੂੰ ਤੇ 'ੲ' ਮੁੜ 'ੳ' ਦੇ ਮੁੰਡੇ ਨੂੰ। 'ੳ' ਦੀ ਧੀ ਤੇ ਪੁਤਰ ਦੋਵੇਂ ਪਰਨਾਏ ਜਾਂਦੇ ਹਨ। ਵਿਆਹ ਮੁਕਲਾਵੇ ਉਤੇ ਥੋੜਾ ਬਹੁਤ ਖਰਚ ਅਤੇ ਮੁਕੰਮਲ ਰਸਮਾਂ ਦੋਹਾਂ ਧਿਰਾਂ ਨੂੰ ਕਰਨੀਆਂ ਪੈਂਦੀਆਂ ਹਨ। ਜੇ ਖ਼ਰਚਾ ਬਚਾਉਣਾ ਹੋਵੇ ਤਾਂ ਕੁਝ ਵੀ ਨਹੀਂ ਕਰਦੇ, ਆਪੋ-ਵਿਚੀ ਇਕ ਦੂਜੇ ਨੂੰ ਕਹਿ ਦਿੰਦੇ ਹਨ 'ਚਲੋ ਜੀ ਇਹ ਕਿਹੜਾ ਪੁੰਨ ਦਾ ਵਿਆਹ ਏ।'
[ਪੰਜਾਬ-ਪੰਨਾ ੧੯੪

### (੩) ਕੁੜੀਆਂ ਵੇਚਣਾ

ਜਿਥੇ ਵੱਟਾ-ਸੱਟਾ ਕਈ ਵਾਰ ਪਸ਼ੂਆਂ ਦੇ ਵਟਾਣ ਵਾਂਗ ਹੋ ਜਾਂਦਾ ਸੀ, ਉਥੇ ਸਮਾਜ ਦੇ ਹੇਠਲੇ ਵਰਗ — ਕਈ ਜ਼ਿਲਿਆਂ ਅਤੇ ਬਰਾਦਰੀਆਂ ਵਿਚ— ਕੁੜੀਆਂ ਨੂੰ ਛੋਟੀ ਉਮਰੇ ਜਾਂ ਵਡੀਆਂ ਕਰ ਕੇ ਵੇਚ ਦਿੰਦੇ ਸਨ। ਹਠੂਰ ਪਿੰਡ (ਲੁਧਿਆਣਾ) ਦੇ ਜ਼ਿਮੀਦਾਰ ਜੰਮਦੀ ਕੁੜੀ ਦਾ ਸੌ ਰੁਪਿਆ ਮੁੱਲ ਰਖਦੇ ਸਨ ਤੇ ਇਸ ਕੀਮਤ ਵਿਚ ਪ੍ਰਤੀ ਸਾਲ ਇਕ-ਇਕ ਸੌ ਦਾ ਵਾਧਾ ਹੁੰਦਾ ਰਹਿੰਦਾ ਸੀ।* ਮਤਲਬ ਇਹ ਕਿ ਮੁਟਿਆਰ ਹੋਣ ਤਕ ਉਹ ਦੋ ਹਜ਼ਾਰ ਰੁਪਿਆ ਵਟਾਣ ਯੋਗ ਹੋ ਜਾਂਦੀ ਸੀ। ਏਨੀ ਕੁ ਰਕਮ ਨਾਲ ਮਾੜੇ ਜੱਟ ਜਾਂ ਹੋਰ ਬਰਾਦਰੀਆਂ ਵਾਲੇ ਪਸ਼ੂ ਖ਼ਰੀਦਦੇ, ਮਕਾਨ ਬਣਾਂਦੇ ਜਾਂ ਹੋਰ ਕਿੱਤੇ ਵਿਹਾਰ ਵਿਚ ਰੌਣਕ ਲਿਆਉਂਦੇ, ਪਰ ਆਮ ਕਰ ਕੇ ਇਸ ਰਕਮ ਨਾਲ ਗੁਨਾਹਾਂ ਤੇ ਵੈਲਾਂ ਵਲ ਹੀ ਸੁਰਤੀ ਜਾਂਦੀ।

ਜ਼ਰਾ ਬੇਸ਼ਰਮੀ ਦੀ ਹੱਦ ਵੇਖਣਾ। ਭਲੇਰ (ਸਿਆਲ ਕੋਟ) ਦਾ ਇਕ ਜ਼ਿਮੀਦਾਰ ਆਪਣੀ ਖ਼ੂਬਸੂਰਤ ਲੜਕੀ ਦਾ ਮੁੱਲ ਕਰੀਬ ਚਾਰ ਹਜ਼ਾਰ ਮੰਗਦਾ ਸੀ। ਖ਼ਰੀਦਾਰ ਨੇ ਸਾਰੇ ਹਿਸਾਬ-ਕਿਤਾਬ ਲਾ ਕੇ ਉਸ ਨੂੰ ਦੋ ਹਜ਼ਾਰ ਰੁਪਿਆ ਦੇਣਾ ਚਾਹਿਆ। ਲੜਕੀ ਦੇ ਪਿਤਾ ਨੇ ਵਰਾਛਾਂ ਚੌੜੀਆਂ ਕਰ ਕੇ ਆਖਿਆ: "ਵੇਖ ਖਾਂ ਵਡੇ ਗਾਹਕ ਨੂੰ! ਹਜ਼ਾਰ-ਹਜ਼ਾਰ ਰੁਪਿਆ ਤਾਂ ਇਹਦੀ ਇਕ ਇਕ ਅੱਖ ਦਾ ਮੁੱਲ ਹੈ ਤੇ ਬਾਕੀ ਦੇ ਪਿੰਡੇ ਦਾ?"

ਸਾਰੇ ਪੰਜਾਬ ਵਿਚ ਅਜਿਹੇ ਅਨੇਕਾਂ ਪਿੰਡ ਤੇ ਕਸਬੇ ਸਨ ਜਿਨ੍ਹਾਂ ਵਿਚ ਸਰੇ ਆਮ ਲੜਕੀਆਂ ਵੇਚੀਆਂ-ਵੱਟੀਆਂ ਜਾਂਦੀਆਂ।**

* ਸੌ ਸਾਲ ਪਹਿਲਾਂ ਪੰਜਾਬੀ ਦੇ ਰਿਵਾਜੀ ਕਾਨੂੰਨਾਂ ਦਾ ਸੰਕਲਣ ਕਰਦਿਆਂ ਮਿਸਟਰ ਟੂਪਰ ਨੇ ਲਿਖਿਆ ਹੈ, ਪੈਸੇ ਬਿਨਾਂ ਵਿਆਹ ਕਦੇ ਘੱਟ ਹੀ ਹੁੰਦਾ ਹੈ। ਅਤੇ ਕੁੜੀਆਂ ੧੦੦ ਤੋਂ ੫੦੦ ਰੁਪਏ ਤਕ ਮੁਲ ਵਿਕਦੀਆਂ ਹਨ। ਪਰ ਮੰਡੀ ਵਿਚ ਇਹਨਾਂ ਦੀ ਕੀਮਤ ਲੋੜ ਤੇ ਸਪਲਾਈ ਅਨੁਸਾਰ ਘਟ ਵਧ ਹੋ ਜਾਂਦੀ ਹੈ।

** ਪੰਜਾਬ ਵਿਚ ਵਿਆਹ ਦੇ ਹੋਰ ਰੂਪ ਵੀ ਪ੍ਰਚਲਤ ਹਨ ਜਿਵੇਂ ਟਕੇ ਜਾਂ ਦੁਆਨੀ ਦਾ ਵਿਆਹ। ਮੁੰਡੇ ਦਾ ਬਾਪ ਕੁੜੀ ਦਾ ਸੌਦਾ ਕਰ ਆਉਂਦਾ ਹੈ। ਇਹ ਸੌਦਾ ਕਿਸੇ ਨਾਈ ਜਾਂ ਰਿਸ਼ਤੇਦਾਰ ਰਾਹੀਂ ਹੁੰਦਾ ਹੈ, ਜਿਸ ਨੂੰ ਵਿਚੋਲਾ ਕਹਿੰਦੇ ਹਨ। ਜੇ ਮੁੰਡੇ ਵਾਲੇ ਪੈਸੇ ਦੇ ਕੇ ਵੀ ਪੁੰਨ ਵਾਂਗ ਹੀ ਜੰਞ ਚੜ੍ਹਾ ਕੇ ਵਿਆਹੁਣਾ ਚਾਹੁੰਦੇ ਹੋਣ ਤਾਂ ਜੰਞ ਤੇ ਦਾਜ ਦਾ ਖ਼ਰਚਾ ਉਹ ਦਿੰਦੇ ਹਨ ਜਾਂ ਕੁੜੀ ਦਾ ਮੁਲ ਹੀ ਏਨਾ

ਇਸ ਤਰ੍ਹਾਂ ਇਕ ਮਾਂ-ਬਾਪ ਨੂੰ ਬੜੀ ਬੇਸ਼ਰਮੀ ਤੇ ਢੀਠਤਾ ਨਾਲ ਕੇਵਲ ਮੁਨਾਸਬ ਕੀਮਤ ਵੱਟਣ ਨਾਲ ਹੀ ਗ਼ਰਜ਼ ਹੁੰਦੀ ਸੀ, ਅਗਾਂਹ ਕਿਸੇ ਨਾਲ ਕੀ ਵਾਪਰਦਾ ਹੈ ਇਸ ਨਾਲ ਕਿਸੇ ਨੂੰ ਕੋਈ ਵਾਸਤਾ ਨਹੀਂ ਸੀ। ਅਜਿਹੇ ਕਾਰੋ-ਬਾਰੀਆਂ ਦੀ ਦਲੀਲ ਹੁੰਦੀ ਸੀ : ਅਸੀਂ ਮਾਰਦੇ ਤਾਂ ਨਹੀਂ, ਪਾਪ ਤਾਂ ਨਹੀਂ ਕਰਦੇ ? ਸਗੋਂ ਕੁਝ ਪੈਸੇ ਲੈ ਕੇ ਲੜਕੀ ਦਾ ਅਗਲੇ ਨੂੰ ਪੂਰਾ ਮਾਲਕ ਬਣਾ ਦਿੰਦੇ ਹਾਂ। ਜਾਂ ਅੱਜ ਦੇ ਦਾਜ ਦੇ ਲੋਭੀ ਮਾਪਿਆਂ ਵਾਂਗ ਦਲੀਲ ਹੁੰਦੀ ਸੀ : ਜਿੰਨਾ ਕੁੜੀ ਨੂੰ ਪਾਲਣ-ਪੋਸਣ ਅਤੇ ਜੁਆਨ ਕਰਨ ਤੇ ਖ਼ਰਚ ਆਇਆ ਹੈ ਉੱਨਾ ਹੀ ਲੈਂਦੇ ਹਾਂ, ਕੋਈ ਬਾਹਲਾ ਤਾਂ ਨਹੀਂ।

ਲੋਕ-ਗੀਤਾਂ ਨੂੰ ਮਨੁੱਖੀ ਆਤਮਾ ਦੀ ਪੁਕਾਰ ਕਿਹਾ ਜਾਂਦਾ ਹੈ। ਹੇਠਲਾ ਲੋਕ-ਗੀਤ ਮੁਟਿਆਰ ਹਿਰਦੇ ਦੀ ਪੀੜਾ ਨੂੰ ਠੀਕ ਤਰ੍ਹਾਂ ਬਿਆਨ ਕਰਦਾ ਹੈ :

ਨਾ ਵੇਚ ਕੁਆਰੀ ਵੇ ਬਾਬਲਾ ਲਾਲਚੀਆ
ਗਲ ਗਊ ਕਟਾਰੀ ਵੇ ਬਾਬਲਾ ਲਾਲਚੀਆ
ਤੇਰੀ ਮੱਤ ਕਿਉਂ ਮਾਰੀ ਵੇ ਬਾਬਲਾ ਲਾਲਚੀਆ
ਨਾ ਬਣੀਂ ਵਪਾਰੀ ਵੇ ਬਾਬਲਾ ਲਾਲਚੀਆ।

ਸੋਚ ਸਕਦੇ ਹੋ ਅਜਿਹਾ ਵਿੱਕਰੀ ਦਾ ਮਾਲ ਅਗਲੇ ਘਰ ਜਾ ਕੇ ਕੀ ਸਤਿਕਾਰ ਪਾ ਸਕਦਾ ਹੈ, ਕਿਵੇਂ ਪਿਆਰ ਕਰ ਸਕਦਾ ਤੇ ਕਿਸ ਤਰ੍ਹਾਂ ਪਰਿਵਾਰਕ ਜੀਵਨ ਵਿਚ ਸੁਖ ਸੁਆਦ ਸਿਰਜ ਸਕਦਾ ਹੈ !

ਅਜਿਹੀਆਂ — ਵਿੱਕਰੀ ਦਾ ਮਾਲ — ਔਰਤਾਂ ਤਾਂ ਪਸ਼ੂਆਂ ਵਾਂਗ ਥਾਂ

ਕਰਦੇ ਹਨ ਕਿ ਉਸ ਵਿਚ ਖ਼ਰਚਾ ਸ਼ਾਮਲ ਹੋਵੇ। ਟਕੇ ਦਾ ਵਿਆਹ ਹੁਣ ਬ੍ਰਾਹਮਣਾਂ ਖੱਤਰੀਆਂ ਤੋਂ ਛੁਟ ਸਾਰੀਆਂ ਜਾਤੀਆਂ ਵਿਚ ਆਮ ਹੈ। ਰਾਜਪੂਤ ਤੇ ਜੱਟ ਕੁੜੀ ਨੂੰ ਪਾਲਦੇ ਹੀ ਇਸ ਵਾਸਤੇ ਹਨ। ਰਾਜਪੂਤ ਤਾਂ ਜਿੰਨੇ ਸਾਲ ਦੀ ਕੁੜੀ ਹੋ ਜਾਵੇ ਓਨੇ ਸੌ ਰੁਪਏ ਮੁਲ ਪਾਉਂਦੇ ਹਨ। ਜੇ ਕੋਈ ਕੁੜੀ ਹੁੰਦੜ ਹੇਲ ਹੋਵੇ ਤਾਂ ਉਸ ਦੀ ਉਮਰ ਜ਼ਿਆਦਾ ਦੱਸ ਕੇ ਪੈਸੇ ਜ਼ਿਆਦਾ ਵੱਟ ਲੈਂਦੇ ਹਨ। ਜੱਟਾਂ ਵਿਚ ਮਰਦਾਂ ਦੇ ਟਾਕਰੇ ਤੇ ਇਸਤਰੀਆਂ ਘੱਟ ਹੋਣ ਕਾਰਨ ਅਤੇ ਆਮਦਨੀ ਵਧੇਰੇ ਹੋਣ ਕਰ ਕੇ ਚਾਰ ਚਾਰ ਹਜ਼ਾਰ ਵੀ ਮੁਲ ਪੈਂਦਾ ਹੈ। ਅੰਗ-ਹੀਣ ਮੁੰਡੇ ਨੂੰ ਇਸ ਤੋਂ ਵੀ ਜ਼ਿਆਦਾ ਦੇਣੇ ਪੈਂਦੇ ਹਨ। ਮੰਗਲੀਕ ਦੇ ਤਾਂ ਸੋਲਾਂ ਹਜ਼ਾਰ ਤਕ ਦੇਣ ਦੀ ਮਿਸਾਲ ਵੀ ਮਿਲਦੀ ਹੈ। ਇਹ ਮੁਲ ਗੁਝੇ ਰੂਪ ਵਿਚ ਹੀ ਤਰਦਾ ਹੈ ਤੇ ਵਿਆਹ ਮੁਕਲਾਵਾ ਆਦਿ ਪੁੰਨ ਦੇ ਵਿਆਹ ਵਾਂਗ ਹੀ ਹੁੰਦਾ ਹੈ। [ਪੰਜਾਬ, ਪੰਨਾ ੧੯੪

ਥਾਂ ਵਿਕਣ ਤੇ ਮਜਬੂਰ ਹੁੰਦੀਆਂ, ਉਥੇ ਜਾ ਕੇ ਹੀ ਉਹਨਾਂ ਦੀ ਬਣ ਆਉਂਦੀ ਜਿਥੇ ਇਕ ਦੂਜੇ ਨੂੰ ਇਹ ਸਮਝ ਆ ਜਾਂਦੀ ਕਿ ਨਿਤ-ਨਿਤ ਸੌਦੇ ਕਰਨ ਕਰਾਣ ਵਿਚ ਕੋਈ ਲਾਭ ਨਹੀਂ — ਪਰਸਪਰ ਸਮਿੱਜ ਕੇ ਚਲਣਾ ਹੀ ਭਲਾ ਹੈ।

ਔਰਤ ਮਰੀ ਤੇ ਮਰਦ ਸਤੀ ਕਿਉਂ ਨਹੀ ਹੋ ਮਰਦਾ-

(੪) **ਵਿਧਵਾਵਾਂ** ਧਕੇ ਸ਼ਾਹੀ-ਬੇਇਨਸਾਫੀ: ਜ਼ੁਲਮ ਪਾਪ

ਪੁਰਾਣੇ ਗਰੰਥਾਂ ਤੇ ਸਮਾਜ ਸ਼ਾਸਤਰੀਆਂ ਨੇ ਇਸਤਰੀ ਨੂੰ ਇਕ ਵਸਤੂ ਹੀ ਸਮਝਦਿਆਂ ਇਸ ਵਲ ਕਦੇ ਵੀ ਮਾਨਵੀ ਪਹੁੰਚ ਨਹੀਂ ਰਖੀ। ਪਤੀ ਦੇ ਨਾਲ ਹੀ ਸਤੀ ਹੋ ਜਾਣ (ਜਿਉਂਦੇ ਸੜ ਮਰਨ) ਦੇ ਏਨੇ ਗੀਤ ਗਾਏ ਗਏ ਅਤੇ ਕਥਾਵਾਂ ਸੁਣਾ ਕੇ ਏਨੀ ਮਹਾਨਤਾ ਦਰਸਾਈ ਗਈ ਕਿ ਪਤੀ ਦੇ ਚਲਾਣਾ ਕਰ ਜਾਣ ਪਿਛੋਂ ਔਰਤ ਦਾ ਜਿਉਂਦੇ ਰਹਿਣਾ ਦੁੱਭਰ ਕਰ ਦਿਤਾ ਜਾਂਦਾ।* ਪਰ ਜੋ ਢੀਠ ਹੋ ਕੇ ਮਰਨਾ ਪਰਵਾਨ ਨਾ ਕਰਦੀ ਉਸ ਨੂੰ ਜ਼ਿੰਦਗੀ ਦਾ ਸਾਰਾ ਸਮਾਂ ਨਰਕੀ ਹਾਲਤ ਵਿਚ ਬਿਤਾਣਾ ਪੈਂਦਾ : ਉਸ ਨੂੰ ਸਿਰ ਮੁਨਾਣਾ ਪੈਂਦਾ, ਉਹ ਚੱਜ ਦੇ ਬਸਤਰ ਨਾ ਪਹਿਨ ਸਕਦੀ, ਸ਼ੌਕ ਦੇ ਖਾਣ ਹੰਢਾਣ ਦੀ ਤਾਂ ਗੱਲ ਹੀ ਛਡੋ। ਸਫ਼ੈਦ ਜਾਂ ਭਗਵੇ ਵਸਤਰ ਹੀ ਉਸ ਦੀ ਸ਼ੋਭਾ ਹੁੰਦੀ ਤੇ ਉਹ ਸੇਵਕਾਂ ਦੀ ਸੇਵਕ ਹੋ ਕੇ ਸਹੁਰੇ ਜਾਂ ਪੇਕੇ ਘਰ ਵਿਧਵਾ-ਉਮਰ ਬਤੀਤ ਕਰਦੀ।**

* ਉਹਨਾਂ ਦਿਨਾਂ ਦੇ ਸਮਾਜ ਦੀਆਂ ਕਈ ਸ਼੍ਰੇਣੀਆਂ ਜਿਵੇਂ ਰਾਜਪੂਤ ਤੇ ਬ੍ਰਾਹਮਣਾਂ ਵਿਚ 'ਸਤੀ' ਦੀ ਰਸਮ ਪ੍ਰਚਲਤ ਸੀ। ਕਈ ਵਾਰ ਜਦੋਂ ਕਿਸੇ ਪੁਰਸ਼ ਦੀਆਂ ਇਕ ਤੋਂ ਵਧ ਇਸਤਰੀਆਂ ਹੁੰਦੀਆਂ ਤਾਂ ਕੇਵਲ ਬਹੁਤੀ ਪਿਆਰੀ ਇਸਤਰੀ ਨੂੰ ਹੀ ਨਹੀਂ ਸਗੋਂ ਸਾਰੀਆਂ ਨੂੰ ਪਤੀ ਦੀ ਚਿਤਾ ਨਾਲ ਸੜਨਾ ਪੈਂਦਾ ਸੀ।

ਮਰੇ (Murray) ਇਸ ਸੰਬੰਧ ਵਿਚ ਲਿਖਦਾ ਹੈ : ਜ਼ੁਲਮ ਨ

"ਬਹੁਤੀਆਂ ਹਾਲਤਾਂ ਵਿਚ ਵੇਖਿਆ ਗਿਆ ਹੈ ਕਿ ਵਿਧਵਾ ਕੋਲੋਂ ਅਣਭੋਲ ਹੀ ਢਿੱਲਾ ਜਿਹਾ ਵਾਅਦਾ ਲੈ ਲਿਆ ਜਾਂਦਾ ਸੀ। ਇਸ ਤੋਂ ਪਿਛੋਂ ਉਸ ਦੇ ਉਦਾਲੇ ਬਹੁਤ ਲੋਕ ਇਕੱਠੇ ਹੋ ਜਾਂਦੇ ਹਨ ਅਤੇ ਰੋਣਾ ਪਿੱਟਣਾ ਸ਼ੁਰੂ ਹੋ ਜਾਂਦਾ ਹੈ। ਅਭਾਗਣ ਵਿਧਵਾ ਦੀ ਮੱਤ ਮਾਰੀ ਜਾਂਦੀ ਹੈ ਅਤੇ ਉਸ ਦੀ ਸੋਚਣ ਸ਼ਕਤੀ ਖ਼ਤਮ ਕਰ ਦਿਤੀ ਜਾਂਦੀ ਹੈ। ਗ਼ਮ ਦੇ ਵਾਧੂ ਮੰਡਲ ਦਾ ਖ਼ਿਆਲ ਅਤੇ ਇਜ਼ਤ ਫ਼ਰਜ਼ ਸਾਰੇ ਮਿਲ ਕੇ ਉਸ ਦੇ ਪਤੀ ਨਾਲ ਸੜ ਮਰਨ ਵਾਲੇ ਇਰਾਦੇ ਨੂੰ ਪੱਕਿਆਂ ਕਰਦੇ ਹਨ ਅਤੇ ਬੜੀ ਛੇਤੀ ਛੇਤੀ ਪਤੀ ਦੀ ਚਿਤਾ ਤਿਆਰ ਕਰ ਕੇ ਉਸ ਨੂੰ ਉਸ ਨਾਲ ਸਤੀ ਕੀਤਾ ਜਾਂਦਾ ਹੈ।"

[ਪੰਜਾਬ ਦਾ ਇਤਿਹਾਸ, ਪੰਨਾ ੧੭੫

** ਈਸਵੀ ਦੀ ਗਿਆਰ੍ਹਵੀਂ ਸਦੀ ਵਿਚ ਅਲਬਰੂਨੀ ਭਾਰਤ ਆਇਆ ਤਾਂ ਉਸ

ਸਾਰੀ ਕਰਤੂਤ ਪੰਡਿਤਾਂ ਦੀ

ਗੁਰੂ ਸਾਹਿਬਾਨ ਨੇ ਬਾਣੀ ਵਿਚ ਸਤੀਆਂ ਬਾਰੇ ਜ਼ਿਕਰ ਕਰਦਿਆਂ ਆਖਿਆ :

ਸਤੀਆ ਏਹਿ ਨ ਆਖੀਅਨਿ ਜੋ ਮੜ੍ਹਿਆ ਲਗ ਜਲੰਨਿ ।
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ੍ ।

[ਵਾਰ ਸੂਹੀ, ਸਲੋਕ ਮ: ੩

ਫੇਰ :

ਭੀ ਸੋ ਸਤੀਆ ਜਾਣੀਅਨਿ੍ ਸੀਲ ਸੰਤੋਖਿ ਰਹੰਨਿ੍ ।
ਸੇਵਨਿ ਸਾਈਂ ਅਪਣਾ ਨਿਤ ਉਠ ਸਮਾਲੰਨਿ੍ ।

[ਵਾਰ ਸੂਹੀ ਮਹਲਾ : ੩

ਅਰਥਾਤ :

ਸਤੀਆਂ ਉਹ ਨਹੀਂ ਜੋ ਮਿਰਤਕ ਦੇ ਨਾਲ ਸੜ ਮਰਨ, ਸਗੋਂ ਸਤੀਆਂ ਤਾਂ ਉਹ ਹਨ ਜੋ ਪਤੀ ਦਾ ਗੁਜ਼ਰਨਾ ਸੁਣ ਕੇ ਉਹਦੇ ਵਿਛੋੜੇ ਦੀ ਚੋਟ ਨਾਲ

ਜੋ ਵਿਧਵਾਵਾਂ ਬਾਰੇ ਜਾਣਕਾਰੀ ਇਕੱਠੀ ਕੀਤੀ ਉਸ ਅਨੁਸਾਰ ਲਿਖਿਆ : ''ਜੇ ਮਿਰਤੂ ਦੇ ਕਾਰਣ ਇਸਤ੍ਰੀ ਦਾ ਪਤੀ ਨਾ ਰਹੇ ਤਾਂ ਉਹ ਦੂਜੇ ਪੁਰਸ਼ ਨਾਲ ਵਿਆਹ ਨਹੀਂ ਕਰ ਸਕਦੀ । ਉਸ ਨੂੰ ਕੇਵਲ ਦੋ ਗੱਲਾਂ ਵਿਚੋਂ ਇਕ ਚੁਣਨੀ ਪੈਂਦੀ ਹੈ — ਜਾਂ ਤਾਂ ਉਹ ਸਾਰਾ ਜੀਵਨ ਵਿਧਵਾ ਰਹੇ ਜਾਂ ਆਪਣੇ ਆਪ ਨੂੰ ਸਾੜ ਦੇਵੇ ਅਤੇ ਦੂਜੀ ਗੱਲ ਨੂੰ ਹੀ ਚੰਗਾ ਸਮਝਿਆ ਜਾਂਦਾ ਹੈ, ਕਿਉਂਕਿ ਵਿਧਵਾ ਦੇ ਰੂਪ ਵਿਚ ਜਦ ਤਕ ਉਹ ਜਿਊਂਦੀ ਹੈ ਉਸਨੂੰ ਕਸ਼ਟ ਸਹਿਣੇ ਪੈਂਦੇ ਹਨ ।... ਕੇਵਲ ਅਧੇੜ ਉਮਰ ਦੀਆਂ ਇਸਤਰੀਆਂ ਨੂੰ ਛੋੜ ਦਿੰਦੇ ਹਨ ਕਿਉਂਕਿ ਪੁਤਰ ਆਪਣੀ ਮਾਂ ਦਾ ਜ਼ਿਮੇਵਾਰ ਹੁੰਦਾ ਹੈ ।''

ਚੌਧਵੀਂ ਸਦੀ ਦੇ ਇਕ ਭਾਰਤ ਯਾਤਰੀ ਇਬਨ ਬਤੂਤਾ ਨੇ ਆਪਣੀ ਭਾਰਤ ਯਾਤਰਾ ਵਿਚ, ਮੁਲਤਾਨ ਤੋਂ ਦਿੱਲੀ ਨੂੰ ਜਾਂਦਿਆਂ ਰਾਹ ਦੇ ਇਕ ਸ਼ਹਿਰ ਅਜੋਧਨ ਵਿਚ ਸਤੀ ਪ੍ਰਥਾ ਦੀ ਇਕ ਘਟਨਾ ਆਪ ਵੇਖੀ, ਉਸ ਦਾ ਇਹ ਵਰਣਨ ਜਿੰਨਾ ਰੋਮਾਂਚਕਾਰੀ ਹੈ ਉੱਨਾ ਹੀ ਜਾਣਕਾਰੀ ਦੇਊ ਵੀ ਹੈ :

''...ਉਨ੍ਹਾਂ ਵਿਚ ਜ਼ੋਰ ਦੀ ਜੰਗ ਹੋਈ ਜਿਸ ਵਿਚ ਕਾਫ਼ਿਰ (ਹਿੰਦੂ) ਪਰਜਾ ਦੇ ਸੱਤ ਬੰਦੇ ਮਾਰੇ ਗਏ । ਉਨ੍ਹਾਂ ਵਿਚੋਂ ਤਿੰਨਾਂ ਦੀਆਂ ਪਤਨੀਆਂ ਸਨ । ਉਨ੍ਹਾਂ ਨੇ ਆਪਣੇ ਆਪ ਨੂੰ ਸਾੜਨ (ਸਤੀ ਕਰਨ) ਦਾ ਨਿਸਚਾ ਕੀਤਾ । ਪਤੀ ਦੇ ਨਾਲ ਪਤਨੀ ਦਾ ਸੜ ਮਰਨਾ ਉਨ੍ਹਾਂ ਵਿਚ ਜ਼ਰੂਰੀ ਨਹੀਂ, ਪਰ ਸ਼ਲਾਘਾ ਜੋਗ ਮੰਨਿਆਂ ਜਾਂਦਾ ਹੈ । ਪਰ ਪਤੀ ਦੇ ਮਰਨ ਮਗਰੋਂ ਜਿਹੜੀ ਪਤਨੀ ਆਪਣੇ ਆਪ ਨੂੰ ਸਾੜ ਦੇਂਦੀ ਹੈ, ਉਸ ਦਾ ਪਰਵਾਰ ਇਸ ਕਾਰਨ ਵਡਾ ਮੰਨਿਆਂ ਜਾਂਦਾ ਹੈ ਅਤੇ ਉਸ ਦੀ ਪਤੀ-ਭਗਤੀ ਦਾ ਜਸ ਹੁੰਦਾ ਹੈ । ਜੋ

ਹੀ ਮਰ-ਮੁਕ ਜਾਣ । ਹਾਂ, ਗੁਰੂ ਜੀ ਉਹਨਾਂ ਨੂੰ ਵੀ ਸਤੀ ਮੰਨਦੇ ਹਨ ਜਿਹੜੀਆਂ ਸੀਲ ਸੰਤੋਖ ਨਾਲ ਰਹਿੰਦੀਆਂ ਅਤੇ ਆਪਣੇ ਪਤੀ ਦੀ ਨਿੱਤ ਸੇਵਾ ਸੰਭਾਲ ਕਰਦੀਆਂ ਹਨ ।

ਕੋਈ ਆਪਣੇ ਆਪ ਨੂੰ ਨਹੀਂ ਸਾੜਦੀ ਤਾਂ ਉਹ ਮੋਟੇ ਕੱਪੜੇ ਪਾਉਂਦੀ ਹੈ ਅਤੇ ਆਪਣੇ ਸੰਬੰਧੀਆਂ ਵਿਚ ਇਕ ਅਜਿਹੀ ਇਸਤਰੀ, ਜਿਹੜੀ ਪਤੀਬਰਤਾ ਨਾ ਹੋਵੇ, ਦੇ ਵਾਂਗ ਜੀਵਨ ਗੁਜ਼ਾਰਦੀ ਹੈ । ਫਿਰ ਵੀ ਉਸ ਨੂੰ ਆਪਣੇ ਆਪ ਨੂੰ ਸਾੜਨ ਲਈ ਮਜਬੂਰ ਨਹੀਂ ਕੀਤਾ ਜਾਂਦਾ ।

"ਜਦ ਉਪਰ ਦੱਸੀਆਂ ਤਿੰਨੇ ਇਸਤਰੀਆਂ ਆਪਣੇ ਆਪ ਨੂੰ ਸਾੜਨ ਦਾ ਨਿਸਚਾ ਕਰ ਚੁਕੀਆਂ ਤਾਂ ਉਨ੍ਹਾਂ ਨੇ ਸਤੀ ਹੋਣ ਤੋਂ ਪਹਿਲਾਂ ਤਿੰਨ ਦਿਨ ਰਾਗ ਰੰਗ ਅਤੇ ਖਾਣ ਪੀਣ ਵਿਚ ਗੁਜ਼ਾਰੇ ।

"ਚੌਥੇ ਦਿਨ ਸਵੇਰੇ ਉਨ੍ਹਾਂ ਵਿਚੋਂ ਹਰ ਇਕ ਲਈ ਇਕ-ਇਕ ਘੋੜਾ ਲਿਆਂਦਾ ਗਿਆ । ਸ਼ਿੰਗਾਰ ਕਰ ਕੇ ਅਤੇ ਸੁਗੰਧ ਲਾ ਕੇ ਹਰ ਇਕ ਇਸਤਰੀ ਸਵਾਰ ਹੋਈ । ਉਨ੍ਹਾਂ ਨੇ ਆਪਣੇ ਸੱਜੇ ਹੱਥ ਵਿਚ ਨਾਰੀਅਲ ਲਿਆ ਹੋਇਆ ਸੀ ਜਿਸ ਦੇ ਨਾਲ ਉਹ ਖੇਡਦੀਆਂ ਜਾਂਦੀਆਂ ਸਨ । ਬ੍ਰਾਹਮਣਾਂ ਨੇ ਉਨ੍ਹਾਂ ਨੂੰ ਘੇਰਿਆ ਹੋਇਆ ਸੀ । ਉਨ੍ਹਾਂ ਦੇ ਸੰਬੰਧੀ ਉਨ੍ਹਾਂ ਦੇ ਨਾਲ ਸਨ । ਉਨ੍ਹਾਂ ਦੇ ਅੱਗੇ-ਅੱਗੇ ਢੋਲ, ਤੂਤੀਆਂ ਤੇ ਸ਼ਹਿਨਾਈਆਂ ਵਜਾਈਆਂ ਜਾ ਰਹੀਆਂ ਸਨ । ਕਾਫ਼ਿਰਾਂ ਵਿਚੋਂ ਹਰ ਇਕ ਉਨ੍ਹਾਂ ਨੂੰ ਆਖਦਾ ਸੀ — "ਮੇਰੇ ਪਿਤਾ, ਜਾਂ ਮੇਰੇ ਭਾਈ, ਜਾਂ ਮੇਰੀ ਮਾਤਾ ਜਾਂ ਮਿੱਤਰ ਨੂੰ ਮੱਥਾ ਟੇਕਣਾ ਪਹੁੰਚਾ ਦੇਣਾ ।" ਤੇ ਉਹ "ਹਾਂ" ਆਖਦੀ ਹੋਈ ਹਸਦੀ ਜਾਂਦੀ ਸੀ ।

"ਇਹ ਦੇਖਣ ਵਾਸਤੇ ਕਿ ਉਹ ਸੜਨ ਵੇਲੇ ਕੀ ਕਰਦੀਆਂ ਹਨ, ਮੈਂ ਆਪਣੇ ਸਾਥੀਆਂ ਸਮੇਤ ਘੋੜੇ ਤੇ ਸਵਾਰ ਹੋ ਗਿਆ । ਅਸੀਂ ਤਿੰਨ ਮੀਲ ਤਕ ਉਨ੍ਹਾਂ ਦੇ ਨਾਲ ਨਾਲ ਚਲਦੇ ਰਹੇ । ਤਾਂ ਅਸੀਂ ਇਕ ਹਨੇਰੇ ਵਾਲੀ ਥਾਂ ਤੇ ਪੁੱਜੇ ਜਿਥੇ ਬਹੁਤਾ ਜ਼ਿਹਾ ਪਾਣੀ ਸੀ ਅਤੇ ਘਣਛਾਵੇਂ ਰੁੱਖ ਸਨ । ਰੁੱਖਾਂ ਦੇ ਵਿਚਕਾਰ ਚਾਰ ਗੁੰਬਦ ਸਨ । ਹਰ-ਇਕ ਗੁੰਬਦ ਅੰਦਰ ਪੱਥਰ ਦੀ ਇਕ ਮੂਰਤੀ ਸੀ । ਗੁੰਬਦਾਂ ਦੇ ਵਿਚਕਾਰ ਇਕ ਤਲਾਅ ਸੀ ਜਿਸ ਤੇ ਸੰਘਣੀ ਛਾਂ ਸੀ । ਰੁੱਖਾਂ ਦੇ ਝੁਰਮੁਟ ਕਰ ਕੇ ਉਥੇ ਧੁੱਪ ਨਹੀਂ ਪੈਂਦੀ ਸੀ । ਜਾਪਦਾ ਸੀ ਜਿਵੇਂ, ਪਰਮਾਤਮਾ ਬਚਾਏ, ਇਹ ਥਾਂ ਨਰਕ ਦਾ ਇਕ ਹਿੱਸਾ ਹੋਵੇ । ਜਦ ਉਹ ਇਸਤਰੀਆਂ ਇਨ੍ਹਾਂ ਗੁੰਬਦਾਂ ਤੀਕ ਪੁੱਜੀਆਂ ਤਾ ਉਹ ਤਲਾਵਾਂ ਦੇ ਨੇੜੇ ਜਾ ਕੇ ਉਤਰੀਆਂ ਅਤੇ ਉਨ੍ਹਾਂ ਨੇ ਪਾਣੀ ਵਿਚ ਟੁੱਬੀ ਲਾਈ । ਆਪਣੇ ਕੱਪੜੇ ਤੇ ਗਹਿਣੇ ਲਾਹ ਕੇ ਦਾਨ ਕਰ ਦਿੱਤੇ । ਉਨ੍ਹਾਂ ਵਿਚੋਂ ਹਰ ਇਕ ਲਈ ਸੂਤਰ ਦਾ ਮੋਟਾ ਜਿਹਾ ਅਣ-ਸਿਲਿਆ ਕਪੜਾ ਲਿਆਂਦਾ ਗਿਆ, ਇਸ ਵਿਚੋਂ ਕੁਝ ਤਾਂ ਉਨ੍ਹਾਂ ਆਪਣੇ ਲੱਕ ਤੇ, ਕੁਝ ਸਿਰ ਅਤੇ ਮੋਢਿਆਂ ਤੇ ਵਲ੍ਹੇਟ ਲਿਆ । ਇੰਨੀ ਦੇਰ ਨੂੰ ਉਪਰ ਦੱਸੇ ਤਲਾਅ ਦੇ ਨੇੜੇ ਇਕ ਨੀਵੀਂ

ਇੰਜ ਬੁਨਿਆਦੀ ਤੌਰ ਤੇ ਗੁਰੂ ਘਰ ਨੇ ਸਤੀ-ਪ੍ਰਥਾ ਦੀ ਨਿਖੇਧੀ ਕੀਤੀ — ਪਰ ਇਹਦੇ ਵਿਰੁੱਧ ਕੋਈ ਜਹਾਦ ਅਜੇ ਤਕ ਚਾਲੂ ਨਹੀਂ ਸੀ ਹੋਇਆ। ਮਹਾਰਾਜਾ ਰਣਜੀਤ ਸਿੰਘ ਦੇ ਸਸਕਾਰ ਸਮੇਂ ਉਸਦੀ ਰਾਣੀ ਕਟੋਚਾਂ (ਮਹਿਤਾਬ ਦੇਵੀ) ਨਾਲ ਹੀ ਸਤੀ ਹੋਈ।* ਅੰਗਰੇਜ਼ ਦੇ ਰਾਜ ਸਮੇਂ ਰਾਜਾ ਰਾਮ ਮੋਹਨ ਰਾਇ ਦੇ ਉਦਮ ਨਾਲ ਇਸ ਪ੍ਰਥਾ ਨੂੰ ਕਾਨੂੰਨੀ ਤੌਰ ਤੇ ਰੋਕ ਦਿਤਾ ਗਿਆ।** ਪਰ ਵਿਧਵਾ ਨੂੰ ਠੰਢੀ-ਚਿਖਾ ਵਿਚ ਜ਼ਿੰਦਗੀ ਭਰ ਨਰਕ ਭੋਗਣ ਦੀ ਮਜਬੂਰੀ ਕਾਇਮ ਰਹੀ।

ਥਾਂ ਤੇ ਅੱਗ ਬਾਲੀ ਜਾ ਚੁਕੀ ਸੀ। ਉਸ ਦੇ ਉਪਰ ਕੁੰਜਤ (ਕੁੰਜਦ) ਅਰਥਾਤ ਤਿਲਾਂ ਦਾ ਤੇਲ ਪਾਇਆ ਗਿਆ ਜਿਸ ਨਾਲ ਉਸ ਦੀਆਂ ਲਪਟਾਂ ਹੋਰ ਵੀ ਵਧ ਗਈਆਂ। ਉੱਥੇ ਕੋਈ ਪੰਦਰਾਂ ਕੁ ਆਦਮੀ ਪਤਲੀਆਂ ਲੱਕੜੀਆਂ ਲੈ ਕੇ ਅਤੇ ਦਸ ਕੁ ਆਦਮੀ ਮੋਟੀਆਂ ਲੱਕੜਾਂ ਲੈ ਕੇ ਬੈਠੇ ਸਨ। ਢੋਲ ਤੇ ਤੂਤੀਆਂ ਵਜਾਉਣ ਵਾਲੇ ਇਸਤਰੀ ਦੀ ਰਾਹ ਵੇਖ ਰਹੇ ਸਨ। ਆਦਮੀਆਂ ਨੇ ਇਕ ਰਜ਼ਾਈ ਫੜ ਕੇ ਅੱਗ ਨੂੰ ਓਟ ਵਿਚ ਲੈ ਰਖਿਆ ਸੀ, ਤਾਂ ਜੋ ਉਹ ਇਸਤਰੀ ਉਸ ਨੂੰ ਵੇਖ ਕੇ ਡਰ ਨਾ ਜਾਵੇ। ਮੈਂ ਵੇਖਿਆ ਉਨ੍ਹਾਂ ਵਿਚੋਂ ਇਕ ਇਸਤਰੀ ਨੇ ਉਨ੍ਹਾਂ ਦੇ ਕੋਲ ਆ ਕੇ ਉਨ੍ਹਾਂ ਦੇ ਹੱਥੋਂ ਜ਼ੋਰ ਨਾਲ ਰਜ਼ਾਈ ਖੋਹ ਲਈ ਅਤੇ ਹੱਸ ਕੇ ਆਖਣ ਲਗੀ "ਤੂੰ ਮੈਨੂੰ ਅੱਗ ਤੋਂ ਡਰਾਉਂਦਾ ਹੈਂ ? ਮੈਂ ਜਾਣਦੀ ਹਾਂ, ਇਹ ਅੱਗ ਹੈ। ਮੈਨੂੰ ਜਾਣ ਦੇ।" ਉਪਰੰਤ ਉਸ ਨੇ ਆਪਣੇ ਹੱਥ ਸਿਰ ਤੇ ਰਖ ਕੇ ਅਗਨੀ ਨੂੰ ਪਰਣਾਮ ਕੀਤਾ ਤੇ ਅੱਗ ਵਿਚ ਛਾਲ ਮਾਰ ਦਿਤੀ। ਉਸੇ ਵੇਲੇ ਤੂਤੀਆਂ ਨਗਾਰੇ ਵੱਜਣ ਲਗ ਪਏ ਅਤੇ ਆਦਮੀਆਂ ਨੇ ਜਿਹੜੀਆਂ ਲੱਕੜੀਆਂ ਫੜੀਆਂ ਹੋਈਆਂ ਸਨ, ਉਸ ਤੇ ਸੁੱਟ ਦਿਤੀਆਂ। ਕੁਝ ਹੋਰ ਲੋਕਾਂ ਨੇ ਉਸ ਦੇ ਉਪਰ ਲੱਕੜੀਆਂ ਰੱਖ ਦਿਤੀਆਂ ਤਾਂ ਜੋ ਉਹ ਹਿੱਲ ਨਾ ਸਕੇ। ਚੀਖ਼ ਵਜੀ ਤੇ ਸ਼ੋਰ ਮਚ ਗਿਆ। ਇਹ ਵੇਖ ਕੇ ਮੈਂ ਆਪਣੇ ਘੋੜੇ ਤੋਂ ਡਿੱਗਣ ਹੀ ਲਗਾ ਸਾਂ ਕਿ ਮੇਰੇ ਸਾਥੀਆਂ ਨੇ ਮੈਨੂੰ ਫੜ ਲਿਆ ਅਤੇ ਮੇਰੇ ਮੂੰਹ ਤੇ ਪਾਣੀ ਦੇ ਛੱਟੇ ਮਾਰੇ। ਮੈਂ ਉਥੋਂ ਮੁੜ ਆਇਆ।"

[ਇਬਨ ਬਤੂਤਾ ਦੀ ਭਾਰਤ ਯਾਤਰਾ, ਭਾਸ਼ਾ ਵਿਭਾਗ, ਪੰਜਾਬ

* ਪੁਰਾਣੇ ਸਮਿਆਂ ਵਿਚ ਬਹੁਤ ਇਸਤ੍ਰੀਆਂ ਨੂੰ ਸੰਬੰਧੀ ਜਬਰਨ ਚਿਤਾ ਵਿਚ ਮੁਰਦੇ ਨਾਲ ਫੂਕ ਦਿੰਦੇ ਸਨ। ਤੁਜ਼ਕ ਜਹਾਂਗੀਰੀ ਵਿਚ ਜ਼ਿਕਰ ਹੈ ਕਿ ਰਾਜੌਰੀ ਦੇ ਕਸ਼ਮੀਰੀ ਮੁਸਲਮਾਨ ਰਾਜਪੂਤ ਜੀਉਂਦੀਆਂ ਇਸਤਰੀਆਂ ਨੂੰ ਫੜ ਕੇ ਪਤੀ ਨਾਲ ਕਬਰ ਵਿਚ ਦੱਬ ਦਿੰਦੇ ਸਨ। [ਮਹਾਨਕੋਸ਼ ਦੂਜੀ ਐਡੀਸ਼ਨ ਦੇ ਵਾਧੇ

** ਕੇਵਲ ੧੮੧੭ ਈ: ਵਿਚ, ਭਾਵ ਇਕੋ ਸਾਲ ਦਰਮਿਆਨ ਬੰਗਾਲ ਵਿਚ ਹੀ ੭੦੦ ਵਿਧਵਾ ਇਸਤਰੀਆਂ ਸਤੀ ਹੋ ਗਈਆਂ।

[ਇੰਪੀਰੀਅਲ ਗਜ਼ਟੀਅਰ II ਪੰਨਾ ੪੯੮

ਲਾਰਡ ਵਿਲੀਅਮ ਬੈਂਟਿਕ ਨੇ ੭ ਦਸੰਬਰ ੧੮੨੯ ਈ: ਵਿਚ ਇਕ ਕਾਨੂੰਨ

ਵੱਡੀ ਉਮਰ ਦੇ ਧੀਆਂ-ਪੁੱਤਰਾਂ ਵਾਲੀਆਂ ਨੂੰ ਤਾਂ ਰੰਡੇਪਾ ਏਨਾ ਦੁਖ ਨਾ ਦਿੰਦਾ ਕਿਉਂਕਿ ਉਹ ਆਪ ਬਿਰਧਤਾ ਦੇ ਲਾਗੇ ਹੋਣ ਕਾਰਨ ਕਾਮਨਾਵਾਂ ਤੇ ਕਾਬੂ ਪਾ ਲੈਂਦੀਆਂ, ਪੁੱਤਰ-ਪੋਤਰਿਆਂ ਵਿਚ ਮੋਹ ਪਾ ਤੇ ਧਾਰਮਿਕ ਕੇਂਦਰਾਂ ਵਿਚ ਜਾ ਕੇ ਜੀ ਪਰਚਾ ਲੈਂਦੀਆਂ, ਪਰ ਜਿਨ੍ਹਾਂ ਦਾ ਸੁਹਾਗ ਛੋਟੀ ਉਮਰੇ ਹੀ ਲੁੱਟਿਆ ਜਾਂਦਾ ਉਹਨਾਂ ਲਈ ਮਾਂ-ਬਾਪ ਦੇ ਘਰ ਸਹਿਜ ਭਾ ਹੀ ੪੦ ਤੋਂ ੬੦-੭੦ ਸਾਲ ਤਕ ਰੰਡੇਪਾ ਗੁਜ਼ਾਰਨਾ ਪੈਂਦਾ — ਅਜਿਹੀ ਹਾਲਤ ਵਿਚ ਜੋ ਬਾਲ-ਵਿਧਵਾ ਦੇ ਮਨ ਦੀ ਹਾਲਤ ਹੋ ਸਕਦੀ ਹੈ ਉਸ ਨੂੰ ਤਾਂ ਠੀਕ ਤਰ੍ਹਾਂ ਉਹੋ ਅਨੁਭਵ ਕਰ ਸਕਦੀ ਹੈ ਜਿਸ ਤੇ ਗੁਜ਼ਰਦੀ ਹੈ।

ਪਰ ਸਮੁੱਚੇ ਤੌਰ ਤੇ ਸਮਾਜ ਦੀ ਆਪਣੇ ਹੀ ਇਕ ਅੰਗ ਤੇ — ਸਾਰੀ ਮਨੁੱਖਾ ਜਾਤੀ ਦੇ ਅੱਧੇ ਅੰਗ ਤੇ — ਕਿੰਨੀ ਜ਼ਿਆਦਤੀ ਸੀ ! ਮੌਕੇ ਦਾ ਪ੍ਰਭਾਵ ਐਸਾ ਸੀ ਕਿ ਸ਼ਾਸਤਰ ਕਹਿੰਦੇ ਸਨ : "ਦਾਨ ਹੋਈ ਕੰਨਿਆਂ ਦਾ ਦੂਜੀ ਥਾਂ ਜਾਣਾ ਪਾਪ ਹੈ।" ਸ਼ਾਸਤਰਕਾਰ ਕਹਿੰਦੇ ਸਨ : "ਇਕ ਘਰ ਦੀ ਇੱਜ਼ਤ ਹੁਣ ਦੂਜਿਆਂ ਦੇ ਘਰ ਪਤ ਲੁਹਾਂਦੀ ਫਿਰੇ। ਇਹ ਜਾਂ ਸਹੁਰੇ ਘਰ ਰੰਡੇਪਾ ਬਿਤਾਏ ਜਾਂ ਪੇਕੇ ਘਰ ਸਬਰ ਸ਼ੁਕਰ ਨਾਲ ਨਿਭਾਏ।"

ਸੰਸਾਰ ਦੀ ਸਿਰਜਨ ਸ਼ਕਤੀ ਨੂੰ ਮਾਨਸਿਕ ਕਲੇਸ਼ ਵਿਚ ਰਖ ਕੇ ਮਨੁੱਖ ਸਮਝਦਾ ਸੀ ਕਿ ਉਹ ਸਦਾਚਾਰ ਦੇ ਵਧੇਰੇ ਕੀਮਤੀ ਬੀਜ ਬੀਜ ਰਿਹਾ ਹੈ ਜਦੋਂ ਕਿ ਇਹ ਸਭ ਕੁਝ ਸਮਾਜ ਨੂੰ ਅਧੋਗਤੀ ਵਲ ਲਈ ਜਾ ਰਿਹਾ ਸੀ।

### (੫) **ਅਨਪੜ੍ਹਤਾ-ਜਹਾਲਤ**

ਮਨੁੱਖਾ (ਨਰ) ਸਮਾਜ ਭਾਵੇਂ ਆਪ ਵੀ ਆਚਾਰ ਭ੍ਰਸ਼ਟ ਹੋ ਕੇ ਅਨਪੜ੍ਹਤਾ ਤੇ ਜਹਾਲਤ ਦੀ ਡੂੰਘੀ ਖਡੱਲ ਵਿਚ ਜਾ ਪਹੁੰਚਾ ਪਰ, ਉਸ ਦੀ ਇਸਤਰੀ ਪ੍ਰਤੀ ਪਹੁੰਚ ਤਾਂ ਅਸਲੋਂ ਸੰਕੀਰਨ ਸੀ। ਇਸਤਰੀ ਤਾਂ ਕੇਵਲ ਘਰ ਵਿਚ ਰੋਟੀਆਂ ਪਕਾਣ, ਭਾਂਡੇ ਮਾਂਜਣ, ਘਰ-ਬਾਰ ਬੁਹਾਰਨ, ਕਪੜੇ-ਲੱਤੇ ਧੋਣ, ਮੰਜੇ-ਬਿਸਤਰੇ ਵਿਛਾਣ ਤੇ ਬਾਲ-ਬਚਾ ਜਣ ਕੇ ਉਸ ਨੂੰ ਪਾਲਣ-ਪੋਸਣ ਵਾਲੀ ਹੈ, ਉਸ ਨੇ ਪੜ੍ਹਨਾ ਕਾਹਦੇ ਲਈ ਹੈ ?... ਨੌਕਰੀ ਕਰਨ ਦੀ ਗੱਲ ਤਾਂ ਭਲਾ ਹੋਈ ਹੀ ਅਜ ਕਲ੍ਹ।

ਬਣਾ ਕੇ ਸਤੀ ਪ੍ਰਥਾ ਖ਼ਤਮ ਕਰ ਦਿਤੀ। ਪਰ ਪੰਜਾਬ ਅਤੇ ਰਾਜਪੂਤਾਨੇ ਵਿਚ ਸਤੀ ਦੀ ਬੰਦੀ ਸੰਨ ੧੮੪੭ ਵਿਚ ਹੋਈ।

ਜੇ ਕਿਸੇ ਭਲੇ ਘਰ ਦੀ ਨੂੰ ਉੱਚੇ ਅਧਿਆਤਮਕਵਾਦ ਦੀ ਸਮਝ ਲਗ ਗਈ ਤਾਂ ਹੋ ਗਈ ਸੂਝਵਾਨ ਜਾਂ ਵਿਚਾਰਵਾਨ — ਨਹੀਂ ਤਾਂ ਆਮ ਇਸਤਰੀ ਤਾਂ ਅਨਪੜ੍ਹਤਾ ਤੇ ਜਹਾਲਤ ਦਾ ਸ਼ਿਕਾਰ ਹੋਈ-ਹੋਈ ਨਿੱਕੀ-ਨਿੱਕੀ ਗੱਲ ਤੇ ਠੱਗੀ ਜਾਂਦੀ ਰਹੀ।

ਬ੍ਰਾਹਮਣਵਾਦ ਦੇ ਜੰਜਾਲ ਨੇ ਤਾਂ ਭਾਰਤ ਦੀ ਧਰਤੀ ਨੂੰ ਜੁਗਾਂ ਬੱਧੀ ਗ਼ੁਲਾਮ ਬਣਾਈ ਰਖਿਆ, ਬਾਅਦ ਵਿਚ ਆਏ ਪੀਰਾਂ-ਫ਼ਕੀਰਾਂ ਨੇ ਵੀ ਏਨੀਆਂ ਮੜ੍ਹੀਆਂ-ਗੋਰਾਂ ਪੂਜਣ ਯੋਗ ਬਣਾ ਦਿਤੀਆਂ ਕਿ ਗੁੱਗੇ-ਸਰਵਰਾਂ ਦਾ ਕੋਈ ਲੇਖਾ-ਬੰਨਾ ਹੀ ਨਹੀਂ ਸੀ। ਇਸਤਰੀ ਅਗਿਆਨਤਾ ਦੀ ਮਾਰੀ ਜਿਥੋਂ ਵੀ ਕਿਤੋਂ ਉਹਨੂੰ ਆਸਰਾ ਮਿਲਦਾ ਰੋਗ ਮੁਕਤ ਹੋਣ ਦਾ, ਮਨ ਦੀ ਮੁਰਾਦ ਪੂਰੀ ਕਰਨ ਦਾ, ਪੁਤਰ ਪ੍ਰਾਪਤੀ ਦਾ, ਅਗਲੇ ਪਿਛਲੇ ਜਨਮਾਂ ਦੇ ਲੇਖੇ ਕੱਟਣ ਦਾ ਓਧਰੇ ਮੂੰਹ ਚੁਕ ਕੇ ਤੁਰ ਪੈਂਦੀ ਅਤੇ ਗਲ ਇਹ ਐਨੀ ਵਧ ਗਈ ਕਿ ਹਿੰਦੂ ਤੇ ਮੁਸਲਮਾਨ ਭਾਵੇਂ ਆਪਣੀ ਆਪਣੀ ਮਰਯਾਦਾ ਦੇ ਧਾਰਨੀ ਸਨ ਤੇ ਅੱਡ ਅੱਡ ਪਾਣੀ ਵੀ ਭਰ ਕੇ ਪੀਂਦੇ ਰਹੇ, ਪਰ ਸਖੀ ਸਰਵਰ ਦਾ ਰੋਟ ਤੇ ਗੁੱਗੇ ਦੀਆਂ ਸੇਵੀਆਂ ਸਾਰੇ ਸ਼ਰਧਾਲੂ ਬੇਵਿਤਕਰੇ ਮਿਲ ਕੇ ਖਾ ਲੈਂਦੇ।

ਉੱਚੇ ਆਤਮ ਗਿਆਨ ਦੀ ਅਮਲੀ ਸੂਝ ਬਿਨਾਂ ਦੇਸ਼ ਦਾ ਇਹ ਅੰਗ ਅਸਲੋਂ ਹੀ ਮੁਰਦਾ ਹੋਇਆ ਪਿਆ ਸੀ — ਜਿਸ ਨੂੰ ਸਮਾਜ ਨੇ ਹਰ ਤਰ੍ਹਾਂ ਆਪਣੀ ਕੰਡ ਤੇ ਚੁਕ ਕੇ ਹੀ ਕਿਸੇ ਪਾਸੇ ਲਗਣਾ ਸੀ।

ਇਸਤਰੀਆਂ ਪ੍ਰਤੀ ਭਾਰਤੀ ਵਿਚਾਰਕਾਂ ਤੇ ਸਾਧੂਆਂ ਦਾ ਮਤ ਬੜਾ ਹੌਸਲਾ-ਢਾਹੂ ਸੀ।

ਮਨੂ ਨੇ ਆਖਿਆ : ਇਸਤਰੀਆਂ ਦੇ ਸੰਸਕਾਰ ਵੇਦ ਮੰਤਰਾਂ ਨਾਲ ਨਹੀਂ ਕਰੇ ਜਾਂਦੇ, ਇਹ ਧਰਮ ਦਾ ਫ਼ੈਸਲਾ ਹੈ। ਇਸਤਰੀਆਂ ਅਗਿਆਨਣਾਂ, ਵੇਦ ਮੰਤਰ ਦੇ ਅਧਿਕਾਰ ਤੋਂ ਵਾਂਜੀਆਂ ਅਤੇ ਝੂਠ ਦੀ ਮੂਰਤ ਹਨ।

[ਮਨੂ ਅ: ੯, ਸ਼: ੧੮

ਗੀਤਾ ਨੇ ਸਮੁਚੀ ਇਸਤਰੀ ਜਾਤੀ ਨੂੰ ਨਖਿਧ ਕਿਸਮਾਂ ਦੇ ਕਹੇ ਜਾਂਦੇ ਲੋਕਾਂ ਨਾਲ ਮੇਲਿਆ।

ਮਾਂ ਹਿ ਪਾਰਥ ਵ੍ਯਪਾਸ਼੍ਰਿਤਯ੍ ਯੇ਽ਪਿ ਸਯ੍ਹ:
ਪਾਪਯੋਨਯ: ।

ਸ੍ਤ੍ਰੀਓ ਵੈਸ਼੍ਯਾਸ੍ਤਥਾ ਸ਼ੂਦ੍ਰਾਸਤੇऽਪਿ ਯਾਂਤਿ ਪਰਾਂ ਗਤਿਮ੍ ॥
[ਸ਼: ੩੨, ਅਧਿ: ੯

ਲਸੀ ਜੀ ਫ਼ਰਮਾਂਦੇ ਸਨ :

ਢੋਰ, ਮੂੜ ਸੇਵਕ ਅਰ ਨਾਰੀ ਚਾਰੇ ਤਾੜਨ ਕੇ ਅਧਿਕਾਰੀ ।
[ਰਾਮ ਚਰਿਤ ਮਾਨਸ

ਗਤ ਕਾਨ੍ਹਾਂ ਜੀ ਦਾ ਕਥਨ ਸੀ :

ਕਾਗਦ ਸੰਦੀ ਪੂਤਰੀ ਤਊ ਨ ਤ੍ਰੀਆ ਨਿਹਾਰ ।
ਯੌਂ ਹੀ ਮਾਰ ਲਿਜਾਵਸੀ ਜਥਾ ਬਲੋਚਨ ਧਾਰ ।

ਜਾਪਦਾ ਹੈ 'ਕੁੜੀ' ਸ਼ਬਦ ਵੀ 'ਕੂੜੀ' (ਝੂਠੀ) ਦਾ ਹੀ ਲਖਾਇਕ ਹੈ ! ਹੌਲੀ ਹੌਲੀ 'ਵਿਸ਼ੇਸ਼ਣ' ਤੋਂ 'ਨਾਮ' ਤਕ ਪਹੁੰਚ ਗਿਆ ।

ਆਦਿ ਗੁਰੂ ਨਾਨਕ ਹੀ ਐਸੇ ਵਿਅਕਤੀ ਸਨ ਜਿਨ੍ਹਾਂ ਉਦਾਹਰਣਾਂ ਦੇ ੇ ਸਪੱਸ਼ਟ ਕੀਤਾ ਕਿ ਜਦੋਂ ਸਾਡਾ ਔਰਤ ਬਿਨਾਂ ਸਰਦਾ ਹੀ ਨਹੀਂ ਤਾਂ ਸੀਂ ਇਸ ਦਾ ਭੰਡੀ ਪਰਚਾਰ ਵੀ ਕਿਉਂ ਕਰੀਏ !

## ੬) ਬਾਲ-ਵਿਆਹ

ਅਗਿਆਨਤਾ ਤੇ ਜਹਾਲਤ ਦਾ ਹੀ ਇਹ ਕ੍ਰਿਸ਼ਮਾ ਸੀ ਕਿ ਬੱਚਿਆਂ ਨੂੰ ਮਿਦਿਆਂ ਹੀ ਅਥਵਾ ਦੋ ਚਾਰ ਸਾਲ ਦੀ ਆਯੂ ਵਿਚ ਗ੍ਰਹਿਸਤ ਮਾਰਗ ਵਚ ਪਰਵੇਸ਼ ਕਰਨ ਦੀ ਰਸਮ ਅਦਾ ਕਰ ਦਿਤੀ ਜਾਂਦੀ ।* ਕੰਨਿਆ ਵਾਲਿਆਂ

* ਪ੍ਰਸਿੱਧ ਇਤਿਹਾਸਕਾਰ ਮਰੇ (Murray) ਨੇ ਲਿਖਿਆ ਹੈ : "ਮਾਂ ਬਾਪ ਜਾਂ ਨਜ਼ਦੀਕੀ ਰਿਸ਼ਤੇਦਾਰ ਛੋਟੀ ਉਮਰੇ ਹੀ (ਲੜਕੀਆਂ ਦੀ) ਕੁੜਮਾਈ ਕਰ ਦਿੰਦੇ ਸਨ । ਉਹਨਾਂ ਦਾ ਅਜਿਹਾ ਕਰਨਾ ਲੜਕੇ ਜਾਂ ਲੜਕੀ ਦੀ ਬਿਹਤਰੀ ਨੂੰ ਸੋਚਣ ਦੇ ਪਖੋਂ ਨਹੀਂ ਸਗੋਂ ਆਰਥਕ ਜਾਂ ਹੋਰ ਨੀਚ ਮਨੋਰਥਾਂ ਦੀ ਪੂਰਤੀ ਕਰਨਾ ਹੈ । ਲੋਕਾਂ ਦੀਆਂ ਸਾਰੀਆਂ ਸ਼ਰੇਣੀਆਂ ਵਿਚ ਰਿਸ਼ਤੇ ਛਡਣ ਦੀਆਂ ਮਿਸਾਲਾਂ ਆਮ ਮਿਲਦੀਆਂ ਹਨ । ਕਈ ਵਾਰੀ ਰਿਸ਼ਤਾ ਟੁਟਣ ਦਾ ਕਾਰਨ ਲੜਕੀ ਜਾਂ ਲੜਕੇ ਵਿਚ ਹਕੀਕੀ ਜਾਂ ਕਲਪਿਤ ਸਰੀਰਕ ਊਣਤਾਈ ਜਾਂ ਬੱਜ ਹੁੰਦੀ ਸੀ । ਕਈ ਵਾਰ ਜਾਤ ਜਾਂ ਗੋਤ ਮੁਨਾਸਬ ਨਾ ਹੋਣ ਕਰ ਕੇ ਵੀ ਸੰਬੰਧ ਟੁਟ ਜਾਂਦੇ । ਅਤੇ ਕਈ ਵਾਰੀ ਇਹ ਪਤਾ ਲਗਣ ਤੇ ਵੀ ਕਿ ਕੁੜੀ ਦਾ ਰਿਸ਼ਤਾ ਇਸ ਤੋਂ ਪਹਿਲਾਂ ਤਿੰਨ ਚਾਰ ਥਾਈਂ ਹੋ ਚੁਕਾ ਹੈ ਅਤੇ ਉਸ ਦੇ ਮਾਪਿਆਂ ਸਭ ਥਾਵਾਂ ਤੋਂ ਰੁਪਏ, ਗਹਿਣੇ ਜਾਂ ਕਪੜੇ ਲਏ ਹੋਏ ਹਨ, ਰਿਸ਼ਤਾ ਟੁਟ ਜਾਂਦਾ ਹੈ ।"

ਤਾਂ ਕੰਨਿਆਂ ਦਾਨ ਕਰ ਕੇ ਮਹਾਤਮ ਪ੍ਰਾਪਤ ਕਰਨਾ ਸੀ, ਪਰ, ਵਰ ਵਾ
ਪਾਸਾ ਇਸ ਗੱਲੋਂ ਨਿਸਚਿੰਤ ਹੋ ਬਹਿੰਦਾ ਕਿ ਇਕ ਕੁੜੀ ਉਹਨਾਂ ਦੇ ਿ
ਆ ਗਈ — ਕੱਲ੍ਹ ਦੀਆਂ ਕੌਣ ਜਾਣੇ ! ਕੀ ਪਤਾ ਲੜਕੇ ਨੂੰ ਟ
ਮਾਤਾ (ਚੇਚਕ) ਨਿਕਲ ਆਵੇ, ਰੂਪੋਂ ਕਰੂਪ ਹੋ ਜਾਵੇ, ਅੰਨ੍ਹਾ ਜਾਂ ਕਾਣਾ
ਹੋ ਜਾਵੇ, ਜਾਂ ਫਿਰ ਮਰ ਹੀ ਜਾਵੇ ।

ਵੱਡੀ ਉਮਰ ਦੀਆਂ ਲੜਕੀਆਂ ਦੇ ਛੋਟੀ ਆਯੂ ਦੇ ਬਾਲ ਨਾਲ ਵਿਅ
ਕਰਨੇ ਇਕ ਹੋਰ ਭੈੜ ਸੀ ਜਿਸ ਦੀ ਸਜ਼ਾ ਇਸਤਰੀ ਨੂੰ ਹੀ ਮਿਲਦੀ ਸ
ਪੰਜਾਬ ਦਾ ਇਹ ਲੋਕ ਗੀਤ ਇਸ ਦਸ਼ਾ ਨੂੰ ਚਰਖ਼ੇ ਨਾਲ ਗੱਲਾਂ ਕਰਦਿ
ਬਿਆਨਦਾ ਹੈ :

ਘੂੰ ਘੂੰ ਚਰਖੜਾ
ਮੈਂ ਲਾਲ ਪੂਣੀ ਕੱਤਾਂ ਕਿ ਨਾ ?
ਕੱਤ ਬੀਬੀ ਕੱਤ
ਕੱਤ ਬੀਬੀ ਕੱਤ ।

ਲੰਮਾ ਮੇਰਾ ਦੁੱਖੜਾ
ਮੈਂ ਦੁੱਖੜਾ ਦੱਸਾਂ ਕਿ ਨਾ ?
ਦੱਸ ਬੀਬੀ ਦੱਸ
ਦੱਸ ਬੀਬੀ ਦੱਸ ।

ਦੂਰ ਮੇਰੇ ਸਹੁਰੇ
ਮੈਂ ਸਹੁਰੇ ਘਰ ਵੱਸਾਂ ਕਿ ਨਾ ?
ਵੱਸ ਬੀਬੀ ਵੱਸ
ਵੱਸ ਬੀਬੀ ਵੱਸ ।

ਕੰਤ ਮੇਰਾ ਨਿਆਣਾ
ਮੈਂ ਨਿਆਣੇ ਘਰ ਵੱਸਾਂ ਕਿ ਨਾ ?
ਵੱਸ ਬੀਬੀ ਵੱਸ
ਵੱਸ ਬੀਬੀ ਵੱਸ ।

ਅਤੇ 'ਮਾਝੇ ਦੀ ਜੱਟੀ' ਦੀ 'ਨਿੱਕੇ ਜਿਹੇ ਗੁਲਾਬੂ' ਨਾਲ ਹੋਣੀ ਦਾ ਰੀਕਾਰਡ ਤਾਂ ਅੱਜ ਕੱਲ੍ਹ ਵੀ ਲੋਕ-ਗੀਤਾਂ ਵਿਚਲੀ ਇਸਤਰੀ ਦੇ ਮਨ ਦੀ ਹਾਲਤ ਨੂੰ ਚੇਤੇ ਕਰਵਾਂਦਾ ਰਹਿੰਦਾ ਹੈ।

ਸਾਡਾ ਦੇਸ਼ ਜਿਸ ਦੀ ਸੂਝ ਸਮਝ ਦੀਆਂ ਧੁੰਮਾਂ ਦੂਰ-ਦੂਰ ਦੇਸ਼ਾਂ ਵਿਚ ਪਈਆਂ ਹੋਈਆਂ ਸਨ, ਏਸ ਪਾਸਿਓਂ ਏਨਾ ਜਰਜਰਾ ਤੇ ਰੋਗ ਗ੍ਰਸਤ ਸੀ ਕਿ ਕੋਈ ਮਾਈ ਦਾ ਲਾਲ ਛੇਤੀ ਕੀਤਿਆਂ ਇਸ ਪ੍ਰਥਾ ਅਤੇ ਅਜਿਹੇ ਹੋਰ ਰੋਗੀ ਰਿਵਾਜਾਂ ਨੂੰ ਰੋਕਣ ਦੀ ਹਿੰਮਤ ਨਹੀਂ ਸੀ ਕਰ ਸਕਦਾ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਲਾਗ ਪਾਸ ਦੇਸ਼ ਦੇ ਹੋਰ ਹਿੱਸਿਆਂ ਵਿਚ ਵੀ ਚੰਦਰੇ ਰੀਤੀ ਰਿਵਾਜਾਂ ਬਾਰੇ ਕੁਝ ਅਵਾਜ਼ ਉਠਣ ਲਗੀ, ਪਰ ਸਤਿਗੁਰੂ ਜੀ ਨੇ, ਵਿਸ਼ੇਸ਼ ਕਰ ਕੇ ਨਵੇਂ ਸਮਾਜ ਦੀਆਂ ਨੀਂਹਾਂ ਰਖਣ ਸਮੇਂ, ਇਸਤਰੀਆਂ ਨਾਲ ਸੰਬੰਧਤ ਤਮਾਮ ਨੁਕਤਿਆਂ ਨੂੰ ਧਿਆਨ ਵਿਚ ਰਖਿਆ ਅਤੇ ਲੋਕਾਂ ਦੀ ਸੂਝ ਦਾ ਹਿੱਸਾ ਬਣਾਇਆ।

ਏਥੇ ਇਸ ਮਸਲੇ ਤੇ ਵਧੇਰੇ ਵਿਚਾਰ ਦੀ ਲੋੜ ਨਹੀਂ ਕਿ ਪੰਜ-ਸੱਤ ਸਾਲ ਦੇ ਦਰਮਿਆਨ ਵਿਆਹੇ ਜਾਣ ਵਾਲੇ ਬੱਚੇ ਕੀ ਕੁਝ ਸੋਚਦੇ ਤੇ ਕੀ ਕਰਦੇ ਹੋਣਗੇ ਅਤੇ ਉਨ੍ਹਾਂ ਦੀ ਸੰਤਾਨ ਕਿੰਨੀ ਕੁ ਵਡ-ਉਮਰੀ ਹੁੰਦੀ ਹੋਵੇਗੀ।

## (੭) ਰੀਤੀ-ਰਿਵਾਜ

ਇਸਤਰੀ ਸਮਾਜ ਨੂੰ ਜਿਨ੍ਹਾਂ ਹੋਰ ਬੰਧਨਾਂ ਦਾ ਸਾਹਮਣਾ ਕਰਨਾ ਪੈਂਦਾ ਉਹਨਾਂ ਵਿਚੋਂ ਇਹ ਵੀ ਨਜ਼ਰ ਅੰਦਾਜ਼ ਕਰਨ ਵਾਲੇ ਨਹੀਂ ਸਨ ਕਿ ਉਹਨਾਂ ਦੇ ਵਿਆਹ ਵਿਚ ਵਿਚੋਲਗੀ ਪੰਡਿਤ, ਭਾਈ ਅਤੇ ਨਾਈ ਆਦਿ ਪਰਵਾਰ ਦੇ ਸਤਿਕਾਰੇ, ਵਿਹਾਰਾਂ ਵਿਚ ਪਾਰੰਗਤ ਵਿਅਕਤੀ ਆਪਣੇ ਜ਼ਾਤੀ ਲਾਭਾਂ, ਦੋਹਾਂ ਪਾਸਿਆਂ ਤੋਂ ਭਰਵੀਂ ਵਿਚੋਲਗੀ ਪ੍ਰਾਪਤ ਕਰਨ ਦੀ ਲੋੜ ਨਾਲ ਕਰਦੇ। ਨਿਉਂਦਰੇ, ਭਾਜੀਆਂ, ਮਿਲਣੀਆਂ, ਮੁਕਲਾਵੇ, ਦੂਜੇ, ਤਰੋਜੇ, ਛੂਛਕੜੇ ਆਦਿ ਦਾ ਕੋਈ ਅੰਤ-ਬੰਨਾ ਨਹੀਂ ਸੀ। ਵਡਿਆਂ ਖ਼ਾਨਦਾਨਾਂ ਦੀ ਵੇਖਾ ਵੇਖੀ ਜਨ ਸਧਾਰਨ ਵੀ ਉਹਨਾਂ ਵਖਾਵਿਆਂ ਤੇ ਦੇਣ-ਲੈਣ ਦੇ ਚਿੱਕੜ ਵਿਚ ਖੁਭਦਾ ਗਿਆ।

ਦਾਜ ਲੈਣ-ਦੇਣ ਦੀ ਬੀਮਾਰੀ ਜਿਸ ਨੇ ਹੁਣ ਸਾਰੇ ਭਾਰਤੀ ਸਮਾਜ ਦੀ ਨੱਕ-ਜਿੰਦ ਕਰ ਛਡੀ ਹੈ ਤੇ ਜਿਸ ਕਾਰਨ ਅੱਜ ਬੜੇ ਚੰਗੇ ਕਾਨੂੰਨਾਂ ਦੇ ਰੂਬਰੂ ਜਵਾਨ ਜਿੰਦੜੀਆਂ ਨੂੰ ਸਹੁਰੇ ਘਰ ਅੱਗ ਲਾ ਲਾ ਸੜਨਾ ਪੈ ਰਿਹਾ ਤੇ ਲੋਭੀ

ਪਰਵਾਰਾਂ ਵਿਚ ਨਿਰਦੋਸ਼ ਬੱਚੀਆਂ ਨੂੰ ਸਾੜਨ-ਮਾਰਨ ਦੀਆਂ ਖ਼ਬਰਾਂ ਨਾਲ ਅਖ਼ਬਾਰ ਨਿਤ ਭਰੇ ਹੋਏ ਹੁੰਦੇ ਹਨ, ਪਹਿਲੇ ਪਹਿਲ ਸੁਭਾਵਕ ਹੀ ਧੀਆਂ ਯੋਗ ਚਾਵਾਂ ਤੇ ਰੀਝਾਂ ਦੁਆਰਾ ਹੀ ਪ੍ਰਚਲਤ ਹੋਇਆ। ਹੌਲੀ ਹੌਲੀ ਇਹ ਲੋਭੀਆਂ ਲਈ ਅੰਮ੍ਰਿਤ ਤੇ ਦੇਣ ਵਾਲਿਆਂ ਲਈ ਇਕ ਜ਼ਹਿਰੀਲਾ ਮਸਲਾ ਬਣਦਾ ਗਿਆ। ਲੋਕ ਗੀਤ ਇਸ ਦੀ ਗਵਾਹੀ ਭਰਦੇ ਹਨ :

ਵਿਹੜੇ ਵਿਚ ਖਾਰਾ ਅੱਡਿਆ
ਖਾਰਿਓਂ ਉਤਾਰ ਮਾਮਾ ਵੱਡਿਆ।
ਹਰ ਨਹਾਈ, ਹਰ ਧੋਈ, ਹਰ ਠੰਢੇ ਪਾਣੀਆਂ।
ਦੇ ਮਾਮਾ ਵਹਿੜ ਵੱਛਾ ਪੁੰਨ ਤੇਰਾ ਜਾਣੀਆਂ।
ਪੁੰਨ ਤੇਰਾ, ਦਾਨ ਤੇਰਾ, ਦਿੱਤੜਾ ਦਾਨ ਪਛਾਣੀਆਂ
ਮਾਮੇ ਦਿਤੀ ਵਹਿੜ ਵੱਛੀ
ਦੇ ਵੇ ਵੀਰਾ ਵਡਿਆ ਵੱਛੜੀ।

ਇਹੋ ਮੰਗਿਆ ਹੋਇਆ ਦਾਨ ਤੇ ਪੁੰਨ ਜਦੋਂ ਭਿਆਨਕ ਰੂਪ (ਦਿੱਤ-ਦਾਜ) ਧਾਰ ਕੇ ਸਾਹਮਣੇ ਆ ਹੋਇਆ ਤਦੋਂ ਅਨੇਕਾਂ ਕੁੜੀਆਂ ਵਿਆਹ ਦੀ ਉਡੀਕ ਕਰਦੀਆਂ ਕਰਦੀਆਂ ਪੇਕੇ ਘਰ ਹੀ ਬੁੱਢੀਆਂ ਹੋਣ ਲਗੀਆਂ।

ਇਕ ਹੋਰ ਭੈੜਾ ਰਿਵਾਜ 'ਘੁੰਡ' ਸੀ। ਇਸਤਰੀ ਲਈ ਸਹੁਰੇ ਘਰ ਘੁੰਡ ਕਢਣਾ (ਮੂੰਹ ਢੱਕ ਕੇ ਰਖਣਾ) ਵੀ ਜ਼ਰੂਰੀ ਸੀ। ਆਪਣੇ ਪਰਵਾਰ ਵਿਚ ਪਤੀ ਤੋਂ ਵਡੀ ਉਮਰ ਵਾਲਿਆਂ ਸਾਹਵੇਂ ਉਹ ਨੰਗੇ ਮੂੰਹ ਨਹੀਂ ਸੀ ਜਾ ਸਕਦੀ। ਇਸ ਮਰਯਾਦਾ ਨੂੰ ਕਾਇਮ ਰਖਣ ਲਈ ਜੇਠ ਅਤੇ ਸਹੁਰੇ ਅਤੇ ਉਨ੍ਹਾਂ ਦੇ ਹਾਣ ਦੇ ਬਜ਼ੁਰਗ ਖੰਘੂਰਾ ਮਾਰ ਕੇ ਆਪਣੀਆਂ ਨੂੰਹਾਂ ਨੂੰ ਸੂਚਤ ਕਰਦੇ। ਅਤੇ ਜਿਹੜੇ ਸਿਆਣੀ ਉਮਰ ਦੇ ਆਦਮੀ ਇਸ ਮਰਿਆਦਾ ਦੀ ਪਾਲਣਾ ਨਾ ਕਰਦੇ ਉਨ੍ਹਾਂ ਲਈ ਕੁੜੀਆਂ ਤ੍ਰਿੰਞਣੇਂ ਬੈਠੀਆਂ ਗੌਣ ਕਢਦੀਆਂ :

ਅੰਦਰ ਵੜਦਾ ਖੰਘੂਰਾ ਨ ਮਾਰੇ
ਬਾਬੇ ਗਲ ਟੱਲ ਪਾ ਦਿਓ।

ਘੁੰਡਦਾਰੀ ਵਿਚ ਹੋਰ ਵੀ ਬਹੁਤ ਕੁਝ ਹੋ ਜਾਂਦਾ। ਨੂੰਹਾਂ ਦੀ ਬੜਬੋਲੇ, ਖਰ੍ਹਵੇ, ਜੇਠਾਂ-ਸਹੁਰਿਆਂ ਨਾਲ ਜਦੋਂ ਬਰਦਾਸ਼ਤੋਂ ਲੰਘ ਜਾਂਦੀ ਫਿਰ ਘੁੰਡ ਦੇ ਉਹਲੇ ਵਿਚ ਇਹਨਾਂ ਦਾ ਸੰਜਮ ਵੀ ਛੁਟਕ ਜਾਂਦਾ ਤੇ ਕਈ ਵਾਰ ਘੁੰਡਦਾਰੀ

ਆਸ਼ਨਾਈ ਵਿਚ ਵੀ ਬਦਲ ਜਾਂਦੀ। ਇਕ ਲੋਕ ਗੀਤ ਇਸ਼ਾਰਾ ਕਰਦਾ ਹੈ :

ਖਟਣ ਗਿਆ ਕਮਾਉਣ ਗਿਆ ਸੀ
ਖਟ ਕੇ ਲਿਆਂਦਾ ਪਤਾਸਾ।
ਸਹੁਰੇ ਕੋਲੋਂ ਘੁੰਡ ਕਢਦੀ
(ਪਰ) ਨੰਗਾ ਰਖਦੀ ਕਲਿੱਪ ਵਾਲਾ ਪਾਸਾ।

ਘੁੰਡ ਦੇ ਨਾਲ ਇਕ ਹੋਰ ਕੁਰੀਤੀ ਗਹਿਣੇ ਗੱਟੇ ਦੀ ਸੀ। ਮਨੁੱਖ ਨੇ ਇਸਤਰੀ ਤੋਂ ਉਹਦੇ ਬਣਦੇ ਸਾਰੇ ਅਧਿਕਾਰ ਖੋਹ ਕੇ ਉਸ ਨੂੰ ਸੋਨੇ ਤੇ ਚਾਂਦੀ ਨਾਲ ਲੱਦ ਦਿਤਾ ਸੀ। ਤੇ ਸੋਨੇ ਚਾਂਦੀ ਦੀ ਮਾਇਆ ਵੀ ਉਸ ਨੇ ਇਸਤਰੀ ਨੂੰ ਬਾਂਦੀ ਬਣਾਣ ਲਈ ਹੀ ਵਰਤੀ। ਕੈਦੀਆਂ ਵਾਂਗ ਉਸ ਨੂੰ ਲੋਹੇ ਦੀਆਂ ਬੇੜੀਆਂ ਨਾ ਪਾ ਕੇ ਚਾਂਦੀ ਦੇ ਕੜੇ ਸਾਰੀਆਂ ਖ਼ੂਬਸੂਰਤੀਆਂ ਨਾਲ ਪੈਰਾਂ ਵਿਚ ਸਜਾ ਦਿਤੇ। ਪੈਰਾਂ ਦੀਆਂ ਉਂਗਲਾਂ ਤਕ ਨੂੰ ਛੱਲੇ ਪਾ ਕੇ ਸ਼ਿੰਗਾਰਨ ਦੇ ਨਾਲ ਨਾਲ ਉਹਨੂੰ ਦੱਸਿਆ ਕਿ ਤੂੰ ਇਸ ਘਰ ਦੀ ਸੇਵਕਾ ਹੈਂ। ਉਹਦੇ ਨੱਕ ਤੇ ਕੰਨਾਂ ਵਿਚ ਛੇਕ ਪਾ ਕੇ ਇਸ ਨੂੰ ਸ਼ਗਨਾਂ ਦੀ ਨਿਸ਼ਾਨੀ ਐਲਾਨਿਆ। ਨੱਕ ਵਿਚ ਸੋਨੇ ਦੀ ਨੱਥ ਪਹਿਨਾ ਕੇ ਉਹਨੂੰ ਮਰੀਕਣੇ ਪਸ਼ੂ ਵਾਂਗ ਨੱਥ ਦਿਤਾ। ਨੱਕ ਵਿੱਧਾ ਹੋਣਾ ਅਜੇ ਤਕ ਵੀ ਸ਼ੌਕ ਦੀ ਵਸਤੂ ਬਣੀ ਹੋਈ ਹੈ। ਕੁਦਰਤੀ ਸੁਹਜ ਦਾ ਸੱਤਿਆ ਨਾਸ ਕਰ ਕੇ ਨੱਥ, ਨੱਕ-ਮਛਲੀ ਜਾਂ ਲੌਂਗਾਂ ਦੇ ਲਿਸ਼ਕਾਰੇ ਦੇ ਗੀਤ ਗਾ ਗਾ ਕੇ ਔਰਤ ਨੂੰ ਹੁਸਨ ਤੇ ਛਬ ਵੇਚਣ ਦੇ ਗੇੜ ਵਿਚ ਹੀ ਪਾ ਛਡਿਆ। ਸੋਨੇ* ਦੀ ਜ਼ੰਜੀਰ ਤਾਂ ਹਰ ਔਰਤ ਸੁਭਾਵਕ ਹੀ ਪਰਵਾਨ ਕਰਦੀ ਹੈ ਜਦੋਂ ਕਿ ਸਮਾਜਕ ਜ਼ੰਜੀਰਾਂ ਲਾਹ ਸੁੱਟਣ ਲਈ ਅੱਜ ਤਰਾਣ ਅਗਾਂਹ ਵਧ ਰਿਹਾ ਹੈ।

ਇੰਜ ਔਰਤ ਦੁਆਲੇ ਹਰ ਵਸਤੂ ਮਨੁੱਖ ਦੀ ਗ਼ੁਲਾਮੀ ਕਰਨ ਨੂੰ ਦਰਸਾਣ ਤੇ ਉਸ ਦੀ ਹਵਸ ਨੂੰ ਭੜਕਾਣ ਵਾਲੀ ਸੀ।

ਭਾਰਤ ਦੇ ਪਰਾਚੀਨ ਮੰਦਰਾਂ ਦੇ ਪੁਜਾਰੀ ਪੱਥਰ ਦੇ ਭਗਵਾਨਾਂ ਅੱਗੇ ਇਸਤਰੀਆਂ ਨੂੰ — ਬਾਲ-ਜੁਆਨ ਇਸਤਰੀਆਂ ਨੂੰ — ਦੇਵ ਦਾਸੀਆਂ ਦਾ

* ਹਿੰਦੁਸਤਾਨੀ ਸਮਾਜ ਵਿਚ ਹਾਰ ਸ਼ਿੰਗਾਰ ਲਈ ਏਨਾ ਪਿਆਰ ਹੈ ਕਿ ਸਭ ਤੋਂ ਹੇਠਲੀ ਸ਼ਰੇਣੀ ਦੇ ਲੋਕ ਵੀ, ਜਿਹੜੇ ਕਰੀਬ-ਕਰੀਬ ਨੰਗੇ ਰਹਿੰਦੇ ਹਨ, ਆਮ ਤੌਰ ਤੇ ਸੋਨੇ ਦੀਆਂ ਵਾਲੀਆਂ ਤੇ ਗਲ ਸੋਨੇ ਦਾ ਕੋਈ ਨਾ ਕੋਈ ਗਹਿਣਾ ਜ਼ਰੂਰ ਪਹਿਨਦੇ ਹਨ। ਹੱਥਾਂ ਪੈਰਾਂ ਦੀਆਂ ਉਂਗਲਾਂ ਵਿਚ ਅੰਗੂਠੀਆਂ ਛੱਲੇ ਵੀ ਆਮ ਹਨ।
—ਕਾਰਲ ਮਾਰਕਸ, 'ਹਿੰਦੁਸਤਾਨ ਦੀ ਪਹਿਲੀ ਜੰਗਿ-ਅਜ਼ਾਦੀ' ਪੰਨਾ ੧੮

ਪਵਿੱਤਰ ਨਾਮ ਦੇ ਕੇ ਭੇਟਾ ਕਰਵਾਂਦੇ ਤੇ ਅੰਧ ਸ਼ਰਧਾ ਦਾ ਸ਼ਿਕਾਰ ਹੋਏ ਮਾਪੇ ਆਪਣੀਆਂ ਧੀਆਂ ਨੂੰ ਭਗਵਾਨ ਦੇ ਨਾਮ ਤੇ ਅਰਪਣ ਕਰ ਕੇ ਪੰਡਿਆਂ-ਪੁਜਾਰੀਆਂ ਤੇ ਹੋਰ ਵਡੇ ਵਡੇ ਮਠਾਧੀਸ਼ਾਂ ਦੀ ਕਾਮ-ਤ੍ਰਿਸ਼ਨਾ ਵਧਾਣ ਦਾ ਕਾਰਨ ਬਣਦੇ।

ਉਦਾਹਰਣਾਂ ਤੇ ਵਿਸਤਾਰਾਂ ਵਿਚ ਨਾ ਜਾਂਦਿਆਂ ਏਨਾ ਆਖਣਾ ਹੀ ਮਨੋਰਥ ਹੈ ਕਿ ਗੁਰੂ ਰਾਮ ਸਿੰਘ ਜੀ ਨੇ ਜਦੋਂ ਸੁਤੰਤਰਤਾ ਸੰਗਰਾਮ ਲਈ ਭਾਰਤ ਦੀ ਪਹਿਲੀ ਅਹਿੰਸਕ ਜਥੇਬੰਦੀ ਵਿਉਂਤ ਵਿਚ ਲਿਆਂਦੀ ਉਦੋਂ ਉਹਨਾਂ ਨੂੰ ਇਸਤਰੀ ਜਾਤੀ ਦਾ ਡਾਢਾ ਚੰਗੀ ਤਰ੍ਹਾਂ ਧਿਆਨ ਸੀ ਤਦੇ ਹੀ ਉਹਨਾਂ ੧੩ ਅਪਰੈਲ ੧੮੫੭ ਵਾਲੇ ਦਿਨ ਭੈਣੀ ਸਾਹਿਬ (ਲੁਧਿਆਣਾ-ਪੰਜਾਬ) ਵਿਚ ਹਜ਼ਾਰਾਂ ਲੋਕਾਂ ਦੇ ਇਕੱਠ ਸਾਹਵੇਂ ਜਿੱਥੇ ਆਪਣੇ ਰਾਜਨੀਤਕ, ਧਾਰਮਕ ਤੇ ਸਦਾਚਾਰਕ ਅਸੂਲਾਂ ਦਾ ਐਲਾਨ ਕੀਤਾ ਉਥੇ ਇਸਤਰੀਆਂ ਬਾਰੇ ਵੀ ਆਪਣੇ ਸੂਤਰ ਸਪੱਸ਼ਟ ਕੀਤੇ।

ਆਪ ਜੀ ਨੇ ਐਲਾਨ ਕੀਤਾ :

## (੧) ਕੁੜੀਆਂ ਨਾ ਮਾਰੋ

ਲੜਕੀਆਂ ਮਾਰਨ ਨਾਲ ਜਿਥੇ ਧਾਰਮਕ ਤੌਰ ਤੇ ਅਸੀਂ ਪਾਪਾਂ ਦੇ ਭਾਗੀ ਬਣਦੇ ਹਾਂ ਉਥੇ ਸਮਾਜਕ ਤੌਰ ਤੇ ਵੀ ਦੋਸ਼ੀ ਹੁੰਦੇ ਹਾਂ ਕਿਉਂਕਿ ਜਿੰਨੀਆਂ ਲੜਕੀਆਂ ਮਰਦੀਆਂ ਹਨ, ਲਾਜ਼ਮੀ ਤੌਰ ਤੇ ਉੱਨੇ ਲੜਕੇ ਅਣ-ਵਿਆਹੇ ਰਹਿਣਗੇ ਅਤੇ ਵਡਿਆਂ ਹੋ ਕੇ ਉਹਨਾਂ ਨੂੰ ਗ਼ੈਰ ਕੁਦਰਤੀ ਤਰੀਕੇ ਨਾਲ ਜੀਊਣਾ ਪਵੇਗਾ ਤੇ ਇੰਜ ਜਿਥੇ ਅਸੀਂ ਆਪਣੇ ਹੀ ਬੀਜ ਨਾਸ ਵਲ ਵਧ ਰਹੇ ਹੋਵਾਂਗੇ ਉਥੇ ਨਾਲ ਹੀ ਭ੍ਰਿਸ਼ਟਤਾ, ਰੰਡੀਬਾਜ਼ੀ, ਮੁੰਡੇਬਾਜ਼ੀ ਆਦਿ ਦੁਰ-ਲਾਅਨਤਾਂ ਦੇ ਸ਼ਿਕਾਰ ਹੁੰਦੇ ਚਲੇ ਜਾਵਾਂਗੇ।

ਉਹਨਾਂ ਸਪੱਸ਼ਟ ਐਲਾਨਿਆ : ਖ਼ਾਲਸਾ ਰਾਜ ਦੀ ਸਮਾਪਤੀ ਵਿਚ ਸਾਡੇ ਵਡੇ ਵਡੇ ਸਰਦਾਰਾਂ — ਜਾਗੀਰਦਾਰਾਂ ਦੀ ਵੇਸਵਾ ਵ੍ਰਿਤੀ, ਮੁੰਡੇਬਾਜ਼ੀ ਅਤੇ ਘਟੀਆ ਕਿਸਮ ਦੀਆਂ ਹਰਕਤਾਂ ਵਿਚ ਵਹਿ ਜਾਣ ਦੀ ਕਮਜ਼ੋਰੀ ਹੈ। ਸਵੈ ਸੰਜਮ ਮੁਕ ਗਿਆ ਹੈ, ਦੁਰਾਚਾਰ ਪ੍ਰਧਾਨ ਹੋ ਗਿਆ ਹੈ। ਝੂਠੀ ਅਣਖ ਵਿਚ ਨਾ ਪੈ ਕੇ ਧੀਆਂ ਨੂੰ ਪੁੱਤਰਾਂ ਸਮਾਨ ਜਾਣ ਇਹਨਾਂ ਦਾ ਮਾਰਨਾ ਬੰਦ ਕਰੋ — ਪੁੰਨ ਕਰੋ — ਉਪਕਾਰ ਕਰੋ — ਭਲਾ ਕਰੋ।

## (੨) ਵੱਟਾ ਨਾ ਕਰੋ

ਧੀਆਂ ਸਾਡੀਆਂ ਦੇਹ ਪ੍ਰਾਣ ਹਨ। ਇਹ ਸਾਡੇ ਵਾਂਗ ਹੀ ਸੋਚਦੀਆਂ, ਕਰਦੀਆਂ ਤੇ ਸਾਡੇ ਪਰਵਾਰਾਂ ਦੀਆਂ ਹੋਣਹਾਰ ਪ੍ਰਤੀਨਿਧ ਹਨ। ਇਹਨਾਂ ਨੂੰ ਨਿਰਜੀਵ ਵਸਤ ਨਾ ਸਮਝੋ। ਇਹਨਾਂ ਦਾ ਵੱਟਾ-ਸੱਟਾ ਕਰਨਾ ਤੁਹਾਡੇ ਗੌਰਵ ਨੂੰ ਘਟਾਂਦਾ ਹੈ, ਤੁਹਾਡੇ ਸੁਖ ਚੈਨ ਨੂੰ ਉਲਝਣਾ ਤੇ ਸਮੱਸਿਆਵਾਂ ਵਿਚ ਫਸਾਂਦਾ ਹੈ। ਤੁਹਾਡੀ ਕੀਤੀ ਕਿਸੇ ਦੀ ਧੀ ਨਾਲ ਜ਼ਿਆਦਤੀ ਦੂਜੇ ਪਾਸੇ ਤੁਹਾਡੀ ਧੀ ਨਾਲ ਵਧੀਕੀ ਦਾ ਕਾਰਨ ਬਣੇਗੀ। ਇਸ ਢੰਗ ਨਾਲ ਤੁਸੀਂ ਉੱਚੇ ਨਹੀਂ ਹੋ ਜਾਂਦੇ। ਇਹ ਠੀਕ ਹੈ ਕਿ ਇਕ ਪਾਪ ਤੋਂ ਬਚ ਜਾਂਦੇ ਹੋ, ਪਰ ਦੂਜੇ ਪਾਪ ਨੂੰ ਆਪ ਹੀ ਨਿਮੰਤਰਣ ਦਿੰਦੇ ਹੋ। ਵੱਟਾ-ਸੱਟਾ ਬਹੁਤ ਚੰਗੀਆਂ ਬੀਬੀਆਂ ਨੂੰ ਵੀ ਜ਼ੁਲਮ ਦਾ ਸ਼ਿਕਾਰ ਬਣਾ ਧਰਦਾ ਹੈ — ਤਿਆਗੋ ਇਹ ਫ਼ਜ਼ੂਲ ਜਿਹਾ ਢੰਗ।

## (੩) ਕੁੜੀਆਂ ਨਾ ਵੇਚੋ

ਸਚ ਮੁਚ ਇਨ੍ਹਾਂ ਵਿਚ ਤੁਹਾਡਾ ਆਪਣਾ ਆਪ ਹੈ। ਮਾਤਾ ਪਿਤਾ ਦਾ ਲਹੂ-ਮਾਸ ਤੇ ਸੂਝ-ਸਮਝ ਹੈ। ਇਹ ਢੋਰ ਨਹੀਂ। ਇਹਨਾਂ ਦਾ ਪੈਸਾ ਵੱਟ ਕੇ ਇਹਨਾਂ ਨੂੰ ਰੋਗੀਆਂ, ਅੰਗ ਹੀਣਾਂ, ਬੁੱਢੇ ਠੇਰਿਆਂ ਤੇ ਲਹੂ-ਮਾਸ ਦੇ ਲੋਭੀਆਂ ਦੇ ਹਵਾਲੇ ਨਾ ਕਰੋ। ਇਹ ਵੀ ਪਾਪ ਹੈ। ਇਹ ਪਾਪ ਸਮਾਜ ਵਿਚੋਂ ਦੋਸਤੀ, ਪਿਆਰ, ਸੁਹਿਰਦਤਾ ਤੇ ਪਵਿੱਤਰਤਾ ਨੂੰ ਪਾਰਖਤੀ ਦਿਵਾਂਦਾ ਹੈ। ਇਸ ਨਾਲ ਕੋਝਾ ਬੰਦਾ ਵੱਧ ਮੁੱਲ ਦੇ ਕੇ ਫੁਲ ਵਰਗੀ ਖ਼ੂਬਸੂਰਤ ਔਰਤ ਖ਼ਰੀਦ ਸਕਦਾ ਤੇ ਮੂਰਖਾਂ ਵਾਂਗ ਮਧੋਲ ਸਕਦਾ ਹੈ। ਇਸ ਨਾਲ ਬਹੁਤੇ ਪੈਸੇ ਵਾਲਾ ਹਵਸੀ ਆਦਮੀ ਬਹੁਤੀਆਂ ਔਰਤਾਂ ਨੂੰ ਗ਼ੁਲਾਮ ਅਤੇ ਕੈਦੀ ਬਣਾ ਸਕਦਾ ਹੈ — ਛੱਡ ਦਿਉ ਇਸ ਕੁਕਰਮ ਨੂੰ !

## (੪) ਵਿਧਵਾ ਵਿਆਹ ਕਰੋ

ਸਾਡੇ ਵਾਂਗ ਹੀ ਇੱਛਾਵਾਂ ਅਤੇ ਅਕਲ ਸ਼ਕਲ ਰਖਣ ਵਾਲਾ ਸਾਡਾ ਆਪਣਾ ਹੀ ਲਹੂ-ਮਾਸ ਜਦੋਂ ਇਸਤਰੀ ਜਾਮੇ ਵਿਚ ਆ, ਛੋਟੀ ਉਮਰੇ ਹੀ ਸੰਜੋਗਾਂ ਤੋਂ ਵਿਰਵਾ ਹੋ ਜਾਂਦਾ ਹੈ; ਉਸ ਦਾ ਪਤੀ ਕਿਸੇ ਘਟਨਾ ਵਸ ਜਾਂ ਰੋਗ ਗ੍ਰਸਤ ਹੋ ਪਰਲੋਕ ਸਿਧਾਰ ਜਾਂਦਾ ਹੈ ਫਿਰ ਅਸੀਂ ਉਸ ਨੂੰ ਕਿਉਂ ਸਾਰੀ ਉਮਰ ਹਉਕੇ

ਹਾਵਿਆਂ ਦੇ ਸਪੁਰਦ ਕਰ ਦੇਈਏ ! ਸਾਨੂੰ ਕੀ ਅਧਿਕਾਰ ਹੈ ਕਿ ਅਸੀਂ ਆਪਣੇ ਜੈਸੇ ਹੀ ਰੂਹਦਾਰ ਇਕ ਪ੍ਰਾਣੀ ਨੂੰ ਸਤੀ ਹੋਣ ਲਈ ਪਰੇਰੀਏ ਜਾਂ ਸਾਰੀ ਉਮਰ ਦਾ ਰੰਡੇਪਾ ਕਟਣ ਲਈ ਮਜਬੂਰ ਕਰੀਏ ! ਇਹੋ ਜਿਹੀਆਂ ਕਥਾ-ਕਹਾਣੀਆਂ ਜੋ ਜਿਊਣ ਯੋਗ ਬੱਚਿਆਂ ਨੂੰ, ਚਾਵਾਂ.ਭਰੇ ਬੱਚਿਆਂ ਨੂੰ ਉਮਰ ਪਰਯੰਤ ਕੱਲੀ-ਕਾਰੀ ਜ਼ਿੰਦਗੀ ਬਿਤਾਣ ਲਈ ਤਿਆਰ ਕਰਨ — ਘਿਰਣਾ ਯੋਗ ਹਨ।

ਜੇ ਆਦਮੀ ਦਾ ਪੁੱਤਰ ਪਹਿਲੀ ਪਤਨੀ ਦੇ ਸੁਰਗ ਸਿਧਾਰਿਆਂ ਦੂਜੀ ਵਿਆਹ ਸਕਦਾ ਹੈ ਤਾਂ ਆਦਮੀ ਦੀ ਧੀ ਨੂੰ ਵੀ ਏਹੋ ਹੱਕ ਪ੍ਰਾਪਤ ਹੋਣਾ ਚਾਹੀਦਾ ਹੈ। ਉਹ ਕਿਉਂ ਸਮਾਜ ਤੇ ਵਾਧੂ ਬੋਝ ਬਣੀ ਰੁਲਦੀ ਖੁਲਦੀ ਰਹੇ ਜਾਂ ਲੰਮੀ ਉਮਰ ਦੇ ਸਾਲ ਨਰਕੀ ਜੀਵਨ ਬਤੀਤ ਕਰੇ; ਉਸ ਨੂੰ ਨਾ ਸਹੁਰੇ ਘਰ ਢੋਈ ਮਿਲੇ ਨਾ ਪੇਕਾ ਘਰ ਉਸ ਦਾ ਝਾਲੂ ਹੋਵੇ। ਅਜਿਹੀ ਦੁਰਦਸ਼ਾ ਨੂੰ ਦੂਰ ਕਰਨ ਹਿਤ ਜਵਾਨ ਵਿਧਵਾਵਾਂ ਦੇ ਵਿਆਹ ਕੀਤੇ-ਕਰਵਾਏ ਜਾਣ। ਇਹ ਪਾਪ ਨਹੀਂ, ਸਗੋਂ ਪੁੰਨ ਹੈ — ਕਿਸੇ ਲੋੜਵੰਦ ਦਾ ਘਰ ਵਸਾਣਾ। ਇਸ ਤਰ੍ਹਾਂ ਕਰਨ ਨਾਲ ਹਉਕਿਆਂ-ਹਾਵਿਆਂ ਨੂੰ ਖ਼ੁਸ਼ੀਆਂ-ਖੇੜਿਆਂ ਵਿਚ ਬਦਲ ਦਿਤਾ ਜਾਵੇਗਾ। ਉਠੋ ! ਪ੍ਰਣ ਕਰੋ ਕਿ ਵਿਧਵਾ ਵਿਆਹਾਂ ਤੇ ਸਦੀਆਂ ਤੋਂ ਲਗੀ ਰੋਕ ਤੋੜ ਦੇਣੀ ਹੈ।

## (੫) ਚਾਨਣ ਦਿਉ

ਕੁੜੀਆਂ ਮੁੰਡਿਆਂ ਨੂੰ ਗੁਰਮੁਖੀ ਅੱਖਰ ਪੜ੍ਹਾਓ। ਵਿਰਲੇ ਟਾਵੇਂ ਅੰਗਰੇਜ਼ੀ ਸਕੂਲਾਂ ਦਾ ਖ਼ਿਆਲ ਨਾ ਕਰੋ। ਉਹ ਤੁਹਾਡੇ ਰੀਤੀ ਰਿਵਾਜਾਂ ਨੂੰ ਨਾ ਸਮਝਦੇ ਹਨ ਤੇ ਨਾ ਉਹ ਤੁਹਾਨੂੰ ਆਪਣੇ ਉਚੇ ਵਿਰਸੇ ਦਾ ਗਿਆਨ ਕਰਾਉਣਗੇ। ਗੁਰਮੁਖੀ ਅੱਖਰ ਸਿੱਖ ਅਤੇ ਸਿਖਾ ਕੇ ਆਪਣੇ ਧਰਮ ਗਰੰਥ ਪੜ੍ਹੋ। ਮਹਾਭਾਰਤ ਗੀਤਾ ਆਦਿ ਜੋ ਵੀ ਆਪਣੇ ਅੱਖਰਾਂ ਵਿਚ ਮਿਲਦਾ ਹੈ ਪੜ੍ਹੋ — ਪਰ ਤੁਸੀਂ ਗੁਰਬਾਣੀ, ਆਦਿ ਗਰੰਥ ਜੀ ਦੀ ਬਾਣੀ ਦਾ ਅਧਿਐਨ ਜ਼ਰੂਰ ਕਰੋ। ਨਿੱਤ ਪੜ੍ਹੋ, ਨਿੱਤ ਸਮਝੋ ਤੇ ਗੁਰਬਾਣੀ ਜੋ ਸਭ ਮਤ-ਮਤਾਂਤਰਾਂ ਦਾ ਸਾਰ ਹੈ ਉਸ ਨੂੰ ਹਿਰਦੇਅੰਗਮ ਕਰ ਕੇ ਜੀਵਨ ਸਫਲ ਬਣਾਉ।

ਫ਼ਲਸਫ਼ੇ ਲਈ ਜਪੁਜੀ ਪੜ੍ਹੋ, ਅਮਲੀ ਜੀਵਨ ਲਈ ਆਸਾ ਦੀ ਵਾਰ ਦਾ ਕੀਰਤਨ ਤੇ ਪਾਠ ਕਰੋ।

ਨੂੰਹਾਂ ਤੁਹਾਡੀਆਂ ਅਸਲ ਧੀਆਂ ਹਨ। ਇਹ ਮਾਂ-ਬਾਪ ਦਾ ਘਰ ਤਿਆਗ

ਕੇ, ਉਥੋਂ ਦੇ ਸਾਰੇ ਮੋਹ ਪਿਆਰ ਤੇ ਕੁਟੰਬ-ਸੰਬੰਧੀ ਛਡ ਕੇ ਤੁਹਾਡੇ ਘਰ ਵਿਚ ਸਾਰੀ ਸਾਂਝ ਸਥਾਪਤ ਕਰਦੀਆਂ ਹਨ, ਇਹਨਾਂ ਨੂੰ ਓਪਰੀਆਂ ਤੇ ਲੁਕਾਣਯੋਗ ਵਸਤੂ ਨਾ ਸਮਝੋ। ਇਹ ਘੁੰਡ ਕਿਉਂ ਕੱਢਣ ? ਇਹਨਾਂ ਨੂੰ ਧੀਆਂ ਸਮਾਨ ਸਮਝੋ, ਪਿਆਰੋ, ਸਤਿਕਾਰੋ। ਇਹਨਾਂ ਦੀਆਂ ਗ਼ਲਤੀਆਂ ਨੂੰ ਉਦਾਰਤਾ ਨਾਲ ਸਵਾਰੋ। ਇਹੋ ਹੀ ਤੁਹਾਡੇ ਘਰ ਦਾ ਸੂਰਜ ਹਨ ਜਿਨ੍ਹਾਂ ਦੇ ਰਿੱਧੇ ਪੱਕੇ ਅੰਨ, ਜਿਨ੍ਹਾਂ ਦੀ ਕੀਤੀ ਕਿਸੇ ਅਭਿਆਗਤ ਦੀ ਸੇਵਾ ਅਤੇ ਜਿਨ੍ਹਾਂ ਦੇ ਪਾਲੇ ਤੇ ਪੜ੍ਹਾਏ ਹੋਏ ਤੁਹਾਡੇ ਪੋਤਰੇ ਪੋਤਰੀਆਂ ਤੁਹਾਡੀ ਕੁਲ ਦਾ ਨਾਮ ਰੋਸ਼ਨ ਕਰਨਗੇ।

ਕਾਹਨੂੰ ਰਖਦੇ ਓ ਇਹਨਾਂ ਨੂੰ ਵਿੱਦਿਆ ਦੇ ਚਾਨਣੋਂ ਅਨ੍ਹੇਰੇ। ਅਨ੍ਹੇਰੇ ਕਾਰਨ ਹੀ ਇਹਨਾਂ ਨੂੰ ਕਬਰਾਂ ਤੋਂ ਡਰ ਲਗਦਾ ਹੈ, ਮਰੇ ਹੋਏ ਵੀ ਇਨ੍ਹਾਂ ਨੂੰ ਚੰਬੜਦੇ ਹਨ। ਇਹਨਾਂ ਨੂੰ ਗੁਰਮੰਤਰ ਦਿਉ-ਦਿਵਾਓ — ਕੋਈ ਮੰਤਰ ਜਾਦੂ ਇਸ ਤੋਂ ਵਡਾ ਨਹੀਂ। ਇਹ ਭੇਖੀ ਸਾਧੂਆਂ, ਜਾਦੂ ਟੂਣਿਆਂ ਤੇ ਮੜ੍ਹੀ ਮਸਾਣਾਂ, ਗੁੱਗੇ-ਸਰਵਰਾਂ ਦੇ ਚੱਕਰ ਵਿਚ ਤਾਂ ਹੀ ਪੈਂਦੀਆਂ ਹਨ ਜੇ ਤੁਸੀਂ ਇਹਨਾਂ ਦੇ ਆਤਮ ਵਿਸ਼ਵਾਸ ਨੂੰ ਪੱਕਿਆਂ ਨਹੀਂ ਕਰਦੇ।

ਗੁਰਬਾਣੀ ਪੜ੍ਹੋ — ਗੁਰਬਾਣੀ ਸਮਝੋ। ਇਹ ਚਾਨਣ ਦੀ ਮਾਂ ਹੈ।

## (੬) ਕਦਰ ਕਰੋ

ਇਸਤਰੀ ਦਾ ਹੁਣ ਤਕ ਨਿਰਾਦਰ ਹੁੰਦਾ ਚਲਾ ਆਇਆ ਹੈ; ਇਸ ਨੂੰ ਆਪਣੇ ਨਾਲ ਪੂਰੀ ਤਰ੍ਹਾਂ ਚਲਾਣ ਲਈ ਇਸ ਦੀ ਇੱਜ਼ਤ ਕਰੋ, ਇਹਦਾ ਹੌਂਸਲਾ ਵਧਾਓ ਤੇ ਇਸ ਨੂੰ ਸਮਾਜ ਦਾ ਪੂਰਾ ਭਾਈਵਾਲ ਬਣਾਓ।

ਨਾਰੀ ਨਿੰਦਾ ਮਤ ਕਰੋ ਨਾਰੀ ਨਰ ਕੀ ਖਾਨ<br>
ਨਾਰੀ ਤੇ ਨਰ ਊਪਜੈ ਧਰੂ ਪਹਿਲਾਦ ਸਮਾਨ।

ਬਾਲ-ਵਿਆਹ ਤਿਆਗ ਕੇ ੧੬-੧੭ ਸਾਲ ਦੀ ਕੰਨਿਆਂ ਤੇ ੧੮-੨੦ ਸਾਲ ਦੇ ਲੜਕਿਆਂ ਦੀਆਂ ਸ਼ਾਦੀਆਂ ਕਰੋ। ਇਸਤ੍ਰੀ ਨੂੰ ਕੇਵਲ ਚੌਂਕੇ ਚੁੱਲ੍ਹੇ ਦੇ ਗੇੜ 'ਚੋਂ ਕਢ ਕੇ ਕੰਮਾਂ ਕਾਰਾਂ ਤੇ ਭਾਈਚਾਰਕ ਮੇਲਿਆਂ ਦੀ ਭਾਈਵਾਲ ਬਣਾਓ। ਇਹ ਚਰਿੱਤਰਹੀਨ ਤਾਂ ਹੀ ਬਣਦੀ ਹੈ ਜਦੋਂ ਤੁਸੀਂ ਇਸ ਨੂੰ ਸੁਭਾਵਕ ਵਿਕਾਸ ਦੇ ਮੌਕੇ ਨਹੀਂ ਪਰਦਾਨ ਕਰਦੇ।

ਗੱਲ ਕੀ, ਸਮਾਂ ਆ ਗਿਆ ਹੈ ਕਿ ਇਸਤਰੀ ਨਿਰਾਦਰ ਨੂੰ ਪਰ੍ਹਾਂ ਵਗਾਹ ਕੇ ਇਸ ਦੇ ਸਤਿਕਾਰ ਤੇ ਬਰਾਬਰੀ ਨੂੰ ਕਾਇਮ ਕੀਤਾ ਜਾਵੇ ਤਾਂ ਹੀ ਧਰਮ

ਬਣਿਆ ਰਹਿ ਸਕਦਾ ਹੈ, ਤਾਂ ਹੀ ਰਾਜਨੀਤੀ ਵਿਚ ਸਰਗਰਮੀ ਆ ਸਕਦੀ ਅਤੇ ਤਾਂ ਹੀ ਦੇਸ਼ ਤੇ ਦੁਨੀਆਂ ਵਿਚ ਸੁਖ ਸੁਆਦ ਦਾ ਵਾਧਾ ਕੀਤਾ ਜਾ ਸਕਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਇਹਨਾਂ ਵਿਚਾਰਾਂ ਦਾ, ਸੁਭਾਵਕ ਸੀ ਕਿ, ਆਦਰ ਹੁੰਦਾ। ਅਗੇ ਵਧਣ ਦੇ ਚਾਹਵਾਨ ਲੋਕਾਂ ਨੇ ਸਤਿਗੁਰੂ ਜੀ ਦੇ ਇਹਨਾਂ ਬਚਨਾਂ ਨੂੰ ਸਿਰ ਧਰ ਮੰਨਿਆਂ ਅਤੇ ਇਸਤਰੀਆਂ ਨੇ ਤਾਂ ਇਸ ਐਲਾਨ ਨਾਮੇ ਨੂੰ ਆਪਣੀ ਮੁਕਤੀ ਦਾ ਵਡਾ ਸਾਧਨ ਸਮਝਿਆ। ਵਡੇਰੀ ਗਿਣਤੀ ਵਿਚ ਮਰਦਾਂ ਨਾਲ ਇਸਤਰੀਆਂ ਇਸ ਨਵੀਂ ਜਥੇਬੰਦੀ ਵਿਚ ਸ਼ਾਮਲ ਹੋਣ ਲਗੀਆਂ। ਨਾਮਧਾਰੀਆਂ ਦੇ ਘਰਾਂ ਵਿਚ ਇਸਤਰੀ ਪ੍ਰਤੀ ਅਨਾਂਦਰ ਦੀ ਭਾਵਨਾ ਖ਼ਤਮ ਹੋ ਰਹੀ ਤੇ ਨਵੇਂ ਦ੍ਰਿਸ਼ਟੀਕੋਣ ਨਾਲ ਉਹਨਾਂ ਦੀ ਕ਼ਦਰ ਸਨਾਸ਼ੀ ਵਧ ਰਹੀ ਸੀ।

ਉਪ੍ਰੋਕਤ ਸੂਤਰ ਸਥਾਪਤ ਕਰ ਕੇ ਗੁਰੂ ਰਾਮ ਸਿੰਘ ਜੀ ਨੇ ਮਨੁੱਖਾ ਸਮਾਜ ਦੇ ਅੱਧੇ ਅੰਗ ਨੂੰ ਹੌਸਲਾ ਤੇ ਸ਼ਕਤੀ ਪ੍ਰਦਾਨ ਕੀਤੀ। ਪਿਛੋਂ ਜਾ ਕੇ ਭਾਵੇਂ ਇਹਨਾਂ ਵਿਚਾਰਾਂ ਦਾ ਸਾਰੀ ਦੁਨੀਆਂ ਵਿਚ ਕਾਫ਼ੀ ਵਿਸਤਾਰ ਹੋਇਆ, ਪਰ ਪਹਿਲ ਤਾਂ ਗੁਰੂ ਰਾਮ ਸਿੰਘ ਜੀ ਨੇ ਹੀ ਕੀਤੀ।

# ਇਸਤਰੀਆਂ ਨੂੰ ਅੰਮ੍ਰਿਤ

੧੩ ਅਪਰੈਲ ੧੮੫੭ ਨੂੰ ਭੈਣੀ ਸਾਹਿਬ ਵਿਖੇ ਗੁਰੂ ਰਾਮ ਸਿੰਘ ਜੀ ਦੇ ਤੇਜੱਸਵੀ ਦੀਦਾਰਿਆਂ ਤੇ ਓਜ ਪੂਰਣ ਬਚਨਾਂ ਨੇ ਜਿਵੇਂ ਸੁੱਤਿਆਂ ਨੂੰ ਜਗਾ ਦਿੱਤਾ, ਜਾਗਿਆਂ ਨੂੰ ਬੈਠਾਅ ਤੇ ਬੈਠਿਆਂ ਨੂੰ ਤੋਰ ਦਿਤਾ।

ਸਿੱਖ ਰਾਜ ਦੀ ਸਮਾਪਤੀ, ਦੂਜੇ ਅਰਥਾਂ ਵਿਚ ਭਾਰਤ ਦੇ ਪੱਛਮੀ ਭਾਗ ਨੂੰ ਅੰਗਰੇਜ਼ਾਂ ਦੇ ਗ਼ੁਲਾਮ ਹੋਇਆਂ ਅਜੇ ਨੌਂ ਦਸ ਸਾਲ ਹੀ ਹੋਏ ਸਨ ਕਿ ਕਣੀ ਵਾਲੇ ਲੋਕਾਂ ਨੇ, ਖ਼ਾਸ ਕਰ ਪਿੰਡਾਂ ਦੇ ਕਿਰਤੀਆਂ ਅਤੇ ਕਿਸਾਨਾਂ ਨੇ ਗੁਰੂ ਰਾਮ ਸਿੰਘ ਜੀ ਦੀ ਲਲਕਾਰ ਨੂੰ ਧਿਆਨ ਨਾਲ ਸੁਣਿਆ, ਪਰਵਾਨ ਕੀਤਾ ਤੇ ਗ਼ੁਲਾਮੀ ਦੀ ਸੰਘਣੀ ਧੁੰਦ ਵਿਚ ਵੀ ਕੁਝ ਰੌਆਂ ਰੁਮਕ ਪਈਆਂ।

ਭਾਵੇਂ ਸਿੱਖੀ ਜੀਵਨ ਵਿਚ ਹੀ, ਇਕ ਰੋਹਮਈ ਸ਼ਕਤੀ ਜਾਗ ਰਹੀ ਸੀ, ਪਰ ਇਹ ਇਕ ਅੰਦੋਲਨ ਦਾ ਰੂਪ ਧਾਰ ਗਈ। ਅਸੀਂ ਇਸ ਅੰਦੋਲਨ ਦੇ ਦੂਜੇ ਪੱਖਾਂ ਨੂੰ ਨਾ ਛੂੰਹਦਿਆਂ ਕੇਵਲ ਇਸਤਰੀਆਂ ਦੇ ਪੱਖ ਵਲ ਹੀ ਧਿਆਨ ਜੋੜਾਂਗੇ।

ਪੰਜ ਸਾਲ ਹੋ ਚੁਕੇ ਸਨ ਸਤਿਗੁਰਾਂ ਨੂੰ ਇਸਤਰੀ ਜਾਤੀ ਵਲ ਆਪਣੀ ਮਦਦ ਦਾ ਹੱਥ ਵਧਾਇਆਂ ਕਿ ਸਦੀਆਂ ਲਿਤਾੜੀ ਇਸਤਰੀ-ਆਤਮਾ ਨੇ ਨਮ ਅੱਖੀਆਂ ਨਾਲ, ਆਸ ਤੇ ਰੀਝ ਭਰਪੂਰ ਹੋ ਕੇ ਉਸ ਹੱਥ ਨੂੰ ਸਵੀਕਾਰ ਕਰ ਲਿਆ।

ਭੈਣੀ ਸਾਹਿਬ ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਮਨੁੱਖਾਂ ਨੂੰ ਅੰਮ੍ਰਿਤ ਛਕਾਣਾ ਸ਼ੁਰੂ ਕੀਤਾ ਤਾਂ ਆਪ ਨੇ ਪਹਿਲੇ ਪੰਜ ਪਿਆਰਿਆਂ ਨੂੰ ਪਾਹੁਲ ਦੇਣ ਸਮੇਂ, ਵਿਸ਼ੇਸ਼ ਕਰ ਕੇ, ਸਮੁੱਚੀ ਸੰਗਤ ਨੂੰ ਇਹ ਸਪੱਸ਼ਟ ਕੀਤਾ ਸੀ ਕਿ ਉਹਨਾਂ ਨੂੰ ਪਿਛਲੇ ੧੫-੧੬ ਸਾਲਾਂ ਦੀ ਢੂੰਡ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਹਿਤ-ਬਹਿਤ ਵਾਲੇ ਸਾਰੇ ਢਾਈ ਸਿੱਖ ਹੀ ਮਿਲੇ ਸਨ। (ਬਾਬਾ ਜਮੀਅਤ ਸਿੰਘ ਕਾਨ੍ਹਾ ਕਾਛਾ — ਪੂਰੇ, ਬਾਬਾ ਲਹਿਣਾ ਸਿੰਘ ਘਰਜਾਖ — ਪੂਰੇ, ਬਾਬਾ

ਨਵਾਂ ਵਾਧਾ ਕੀਤਾ। ਆਪਣੀ ਪਦਵੀ ਤੋਂ ਉਤਰ ਕੇ ਉਹਨਾਂ ੨੨ ਸੂਬਿਆਂ ਦੀ ਰਚਨਾ ਕੀਤੀ ਜੋ ਸਾਰੇ ਦੇਸ਼ ਨੂੰ ਮੁਨਾਸਬ ਖੇਤਰਾਂ ਵਿਚ ਵੰਡ ਕੇ ਧਰਮ ਅਤੇ ਨੀਤਕ ਪਰਚਾਰ ਕਰਨ। ਭਾਵੇਂ ਗੁਰੂ ਰਾਮ ਸਿੰਘ ਅੰਗਰੇਜ਼ ਦੀਆਂ ਨਜ਼ਰਾਂ ਵਿਚ ਜੂਹ ਬੰਦ ਹੀ ਰਹੇ, ਪਰ ਗੁਰੂ ਰਾਮ ਸਿੰਘ ਜੀ ਦੀ ਸਮਰਥਾ ਦੇ ਬਰਾਬਰ ੨੨ ਰਾਮ ਸਿੰਘ ਹੋਰ ਤਿਆਰ ਹੋ ਗਏ ਜਿਨ੍ਹਾਂ ਵਿਸ਼ਾਲ ਪੰਜਾਬ ਅਤੇ ਰਿਆਸਤਾਂ ਨੂੰ ਆਪਣੇ ਪ੍ਰਭਾਵ ਹੇਠ ਲੈ ਆਂਦਾ ਅਤੇ ਪਰਚਾਰ ਕਾਰਜ ਜਿਉਂ ਦਾ ਤਿਉਂ ਜਾਰੀ ਰਿਹਾ।

ਸੂਬਿਆਂ ਕੋਲ ਗੁਰੂ ਰਾਮ ਸਿੰਘ ਜੀ ਜਿੰਨੇ ਹੀ ਅਧਿਕਾਰ ਸਨ। ਉਹ ਭਜਨ ਦੇਂਦੇ, ਅੰਮ੍ਰਿਤ ਛਕਾਂਦੇ, ਜਥੇਬੰਦੀ ਨੂੰ ਵਿਸ਼ਾਲਦੇ ਅਤੇ ਉਠਦੇ ਭਾਈਚਾਰਕ ਝਗੜਿਆਂ ਨੂੰ ਵਿਧੀ ਪੂਰਵਕ ਨਜਿੱਠਦੇ। ਗੁਰੂ ਰਾਮ ਸਿੰਘ ਜੀ ਨੂੰ ਇਸਤਰੀ ਦੀ ਬਰਾਬਰੀ ਏਥੇ ਵੀ ਨਹੀਂ ਭੁੱਲੀ। ਉਹਨਾਂ ਪਿੰਡ ਵਰਿਆਂਹ ਜ਼ਿ: ਅੰਮ੍ਰਿਤਸਰ ਦੀ ਬੀਬੀ ਹੁਕਮ ਕੌਰ (ਹੁਕਮੀ) ਉਰਫ਼ ਮਹਾਤਮਾ ਜੀ ਨੂੰ ਬਾਈਵਾਂ ਸੂਬਾ ਸਥਾਪਤ ਕੀਤਾ। ਅਤੇ ਇਹਨਾਂ ਨੂੰ ਸਾਰਿਆਂ ਸੂਬਿਆਂ ਦੇ ਸਹਿਯੋਗ ਲਈ ਦੂਰ ਨੇੜੇ ਦੇ ਤਮਾਮ ਇਲਾਕਿਆਂ ਵਿਚ ਘੁੰਮਣ ਤੇ ਪਰਚਾਰ ਕਾਰਜ ਕਰਨ ਦਾ ਅਧਿਕਾਰ ਸੀ। ਕੋਈ ਨਹੀਂ ਕਹਿ ਸਕਦਾ ਕਿ ਮਾਈ ਹੁਕਮੀ ਪਾਸ ਕਿਸੇ ਸੂਬੇ ਤੋਂ ਘੱਟ ਅਧਿਕਾਰ ਸਨ। ਜਿਵੇਂ ਬਾਕੀ ਦੇ ੨੧ ਸਤਿਗੁਰੂ ਰਾਮ ਸਿੰਘ ਜੀ ਦੇ ਪੂਰੇ ਸਹਿਯੋਗੀ, ਜਥੇਬੰਦਕ ਤੇ ਮਦਦਗਾਰ ਸਨ ਤਿਵੇਂ ਹੀ ਮਾਈ ਹੁਕਮ ਕੌਰ ਜੀ ੨੨ਵੇਂ ਸਹਾਇਕ ਸਨ।

ਨਿਰਸੰਦੇਹ ਸਤਿਗੁਰੂ ਰਾਮ ਸਿੰਘ ਸਰਵੋਪਰ ਸਨ ਅਤੇ ਸਾਰੀ ਅਗਵਾਈ ਇਹਨਾਂ ਹੱਥ ਹੀ ਸੀ ਪਰੰਤੂ ਸੂਬਿਆਂ ਦੀ ਸਲਾਹ ਅਤੇ ਰਾਇ ਹਰ ਫ਼ੈਸਲੇ ਵਿਚ ਸਤਿਗੁਰੂ ਜੀ ਦੀ ਰਾਜਸੀ ਸ਼ਕਤੀ ਨੂੰ ਹੋਰ ਵਧਾਂਦੀ ਸੀ। ਇਹੋ ਕਾਰਨ ਹੈ ਕਿ ਸਤਿਗੁਰੂ ਜੀ ਦੀ ਨਜ਼ਰਬੰਦੀ ਦੇ ਦੌਰਾਨ ਵੀ ਨਾਮਧਾਰੀ ਪੰਥ ਗਿਣਤੀ ਦੇ ਪੱਖੋਂ ਭਾਰਿਉਂ ਭਾਰਾ ਹੁੰਦਾ ਗਿਆ। ਆਪਣੀ ਸਿਰਜਨਾ ਤੋਂ ਲੈ ਅਗਲੇ ਦਸਾਂ ਸਾਲਾਂ ਵਿਚ ਨਾਮਧਾਰੀਆਂ ਦੀ ਗਿਣਤੀ ਜੇ ੭ ਲੱਖ ਤਕ ਜਾ ਪਹੁੰਚੀ ਤਾਂ ਇਹ ਅਲੋਕਾਰ ਨਹੀਂ ਸੀ — ਇਹ ਸਤਿਗੁਰੂ ਜੀ ਅਤੇ ਸੂਬਿਆਂ ਦੀ ਜਥੇਬੰਦਕ ਸ਼ਕਤੀ ਦੀ ਕਰਾਮਾਤ ਸੀ।

ਕਮਿਸ਼ਨਰ ਨੇ ਸਤਿਗੁਰੂ ਜੀ ਨੂੰ ਜੂਹ ਬੰਦ ਕਰਕੇ ਇਕ ਦਿਨ ਰਉਂ ਵਿਚ ਆਇਆਂ ਪੁਛ ਲਿਆ : "ਅਬ ਤੋ ਆਪ ਕੀ ਤਹਿਰੀਕ ਮਹਿਦੂਦ ਹੋ ਜਾਏਗੀ।"

ਸਤਿਗੁਰੂ ਜੀ ਨੇ ਉੱਤਰ ਵਿਚ ਕਿਹਾ ਸੀ : ''ਤੁਸਾਂ ਮੈਨੂੰ ਇਕ ਨੂੰ ਜੂਹ ਬੰਦ ਕੀਤਾ ਹੈ, ਹੁਣ ਮੇਰੀ ਥਾਂ ਘਰ ਘਰ ਰਾਮ ਸਿੰਘ ਹੋ ਜਾਏਗਾ।''

ਅਜਿਹੇ ਬਾਈ ਸੂਬਿਆਂ ਦਾ ਵੇਰਵਾ ਦੇਣਾ ਏਥੇ ਲੋੜੀਂਦਾ ਨਹੀਂ। ਇਥੇ ਤਾਂ ਇਹੋ ਗੱਲ ਦ੍ਰਿੜ੍ਹ ਕਰਵਾਣੀ ਸੀ ਕਿ ਗੁਰੂ ਰਾਮ ਸਿੰਘ ਜੀ ਨੇ ਇਸ ਜ਼ਰੂਰੀ ਜਥੇਬੰਦਕ ਕਦਮ ਵਿਚ ਵੀ ਇਸਤਰੀ ਨੂੰ ਬਰਾਬਰ ਰਖਿਆ ਅਤੇ ਇਹ ਸ਼ੋਭਾ ਮਾਈ ਹੁਕਮੀ ਨੂੰ ਦੇ ਕੇ ਉਸ ਦੀਆਂ ਤਮਾਮ ਯੋਗਤਾਵਾਂ ਦਾ ਮਰਦਾਂ ਦੇ ਬਰਾਬਰ ਸਤਿਕਾਰ ਕੀਤਾ। ਮਾਈ ਹੁਕਮੀ ਜੀ ਬਾਰੇ ਕੁਝ ਵਿਸਤਾਰ ਨਾਲ ਅਸੀਂ ਇਸਤਰੀਆਂ ਦੀਆਂ ਜੀਵਨੀਆਂ ਬਾਰੇ ਵੱਖਰੀ ਪੁਸਤਕ ਵਿਚ ਲਿਖਾਂਗੇ।

ਹਾਂ, ਏਥੇ ਇਹ ਦੱਸਣਾ ਜ਼ਰੂਰੀ ਬਣਦਾ ਹੈ ਕਿ ਮਾਈ ਹੁਕਮੀ ਜੀਵਨ-ਪਰਯੰਤ ਆਪਣੇ ਅਧਿਕਾਰਾਂ ਨੂੰ ਵਰਤਦੇ ਰਹੇ, ਅਤੇ ਇਹੋ ਸਨ ਜਿਨ੍ਹਾਂ ਦੀ ਪ੍ਰੇਰਨਾ ਤੇ ਵਿਸ਼ਵਾਸ ਸਦਕਾ ਮਹਾਰਾਜਾ ਰਿਪੁਦਮਨ ਸਿੰਘ (ਗੁਰਚਰਨ ਸਿੰਘ) ਨਾਭਾ ਇਕ ਵਾਰ ਨਾਮਧਾਰੀਆਂ ਤੋਂ ਅੰਮ੍ਰਿਤ ਛਕ ਕੇ ਸਿੰਘ ਸਜੇ।

## ਇਸਤਰੀਆਂ : ਜਥੇਦਾਰ

ਮਾਈ ਹੁਕਮ ਕੌਰ ਦੂਜੇ ਸੂਬਿਆਂ ਦੀ ਮਦਦ ਕਰਨ ਲਈ ਕਈ ਵਾਰ ਉਹਨਾਂ ਦੇ ਇਲਾਕਿਆਂ ਵਿਚ ਵੀ ਜਾਂਦੀ ਅਤੇ ਉਥੋਂ ਦੇ ਇਸਤਰੀ ਜਥਿਆਂ ਨੂੰ ਵਕਤ ਦੀ ਨਜ਼ਾਕਤ ਬਾਰੇ ਦੱਸਦੀ। ਆਕੀ ਅਤੇ ਪ੍ਰਾਪਤੀ ਯੋਗ ਇਸਤਰੀਆਂ ਨੂੰ ਸਿੱਖ ਮੱਤ ਦੇ ਕੇ ਨਾਮਧਾਰੀਆਂ ਦੇ ਗਰੋਹਾਂ ਵਿਚ ਸ਼ਾਮਲ ਕਰਦੀ। ਜਿਨ੍ਹਾਂ ਗੱਲਾਂ ਅਤੇ ਮਸਲਿਆਂ ਦਾ ਜਵਾਬ ਪੁਰਸ਼ ਸੂਬਿਆਂ ਨੂੰ ਇਸਤਰੀਆਂ ਬਾਰੇ ਨਾ ਅਹੁੜਦਾ ਉਸ ਦਾ ਉੱਤਰ ਮਾਈ ਹੁਕਮ ਕੌਰ ਦੇ ਕੇ ਰਾਹੇ-ਰਾਸਤੇ ਤੇ ਲਿਆਉਂਦੀ।

ਸਰਕਾਰੀ ਕਾਗਜ਼ਾਂ ਨੇ ਹੁਸ਼ਿਆਰਪੁਰ ਜ਼ਿਲੇ ਵਿਚ ਸੂਬਾ ਕਾਨ੍ਹ ਸਿੰਘ ਜੀ ਨਿਹੰਗ ਨਾਲ ਮਾਈ ਹੁਕਮੀ ਦਾ ਪਰਚਾਰ ਦੌਰੇ ਕਰਨਾ ਦਸਿਆ ਹੈ — ਪਰ ਹਾਲਾਤ ਦਸਦੇ ਹਨ ਕਿ ਉਸ ਦਾ ਘੇਰਾ ਵਸੀਹ ਸੀ ਤੇ ਉਸ ਦੀ ਸਹਾਇਤਾ ਹਰ ਸੂਬੇ ਲਈ ਲੋੜੀਂਦੀ ਸੀ।

ਸੂਬੇ ਦੇ ਤੌਰ ਤੇ ਮਾਈ ਹੁਕਮ ਕੌਰ ਹੀ ਆਮ ਕਰਕੇ ਜਾਣੀ ਜਾਂਦੀ ਸੀ, ਪਰ ਸੂਬਿਆਂ ਦੇ ਹੇਠ ਜਥੇਦਾਰਾਂ ਦੀ ਗਿਣਤੀ ਵਿਚ ਅਨੇਕਾਂ ਮਾਈਆਂ ਆਉਂਦੀਆਂ ਸਨ। ਉਨ੍ਹਾਂ 'ਚੋਂ ਦੋ ਮਾਈਆਂ ਤਾਂ ਬਹੁਤ ਪ੍ਰਸਿੱਧ ਹਨ ਤੇ ਸਿਰੇ ਦੀਆਂ ਸਿਦਕਵਾਨ, ਸਿਰੜੀ ਤੇ ਸਿਰਲੱਥ ਸਨ : ਮਾਈ ਇੰਦ ਕੌਰ ਅਤੇ ਖੇਮ ਕੌਰ। ਇਨ੍ਹਾਂ ਵੀਰਾਂਗਣਾਂ ਨੇ ਜਿਥੇ ਭਜਨ ਬਾਣੀ ਕਰਨ ਵਿਚ ਕਿਸੇ ਤਰ੍ਹਾਂ ਦੀ ਊਣ ਨਹੀਂ ਸੀ ਰਖੀ ਉਥੇ ਇਹ ਹੀ ਸਨ ਜਿਨ੍ਹਾਂ ਦੇ ਹੱਥਾਂ ਵਿਚ ਮਲੇਰ ਕੋਟਲੇ ਵਾਲੇ ਸ਼ਹੀਦਾਂ ਨੇ ਆਪਣਾ ਉਹ ਸੁਤੰਤਰਤਾ ਦਾ ਝੰਡਾ ਥਮ੍ਹਾਇਆ ਜਿਸ ਦੀ ਕਾਤਰ-ਵੇਤਰ ਆਪ ਗੁਰੂ ਰਾਮ ਸਿੰਘ ਜੀ ਨੇ ਕੀਤੀ ਸੀ।

ਨਾਮਧਾਰੀਆਂ ਵਲੋਂ ਪਹਿਲਾ ਰਾਸ਼ਟਰੀ ਝੰਡਾ, ਜੋ ਭੈਣੀ ਸਾਹਿਬ ਵਿਚ ਗੁਰੂ ਰਾਮ ਸਿੰਘ ਜੀ ਦੁਆਰਾ ਝੁਲਾਇਆ ਗਿਆ ਉਹ ਰੰਗ ਵਲੋਂ ਸਫ਼ੈਦ ਅਤੇ ਸ਼ਕਲ ਦਾ ਤਿਕੋਨਾ ਸੀ। ਝੰਡੇ ਦੀ ਸਫ਼ੈਦੀ ਦਾ ਆਸ਼ਾ ਸੀ : ਸਤਿਜੁਗੀ ਸਿਫ਼ਤਾਂ — ਸੁਅੱਛਤਾ, ਸਾਦਗੀ, ਸੰਜਮ, ਸੁਹਜ, ਸ਼ਾਂਤੀ ਅਤੇ ਸੁਤੰਤਰਤਾ।

ਸਾਤਵਿਕਤਾ ਦੇ ਇਹ ਵਿਸ਼ੇਸ਼ ਲੱਛਣ ਅੰਤਮ ਸ਼ਬਦ 'ਸੁਤੰਤਰਤਾ' ਤਕ ਜਾਂਦਿਆਂ-ਜਾਂਦਿਆਂ ਰਾਜਸੀ ਮਨੋਰਥ ਧਾਰਣ ਕਰ ਲੈਂਦੇ ਸਨ। ਲੰਬ-ਤਿਕੋਣ ਅਗਾਂਹ ਵਧਣ ਦੀ ਭਾਵਨਾ ਦਾ ਪ੍ਰਗਟਾਵਾ ਸੀ।

ਅਜਿਹਾ ਝੰਡਾ ਉਹਨੀਂ ਦਿਨੀਂ ਸਾਰੇ ਹੀ ਨਾਮਧਾਰੀਆਂ ਦੇ ਸੂਬਿਆਂ ਅਤੇ ਕੇਂਦਰਾਂ ਉਤੇ ਲਹਿਰਦਾ ਸੀ। ਭਾਵੇਂ ਉਪਰੋਕਤ ਸਿਫਤਾਂ ਦਾ ਪ੍ਰਗਟਾਉ ਕਰਦਾ ਇਹ ਝੰਡਾ ਕਿਸੇ ਲਈ ਵੀ ਹਾਨੀਕਰ ਨਹੀਂ ਸੀ, ਪਰ ਜਿਸ ਨੇ ਸਾਡੀ ਧਰਤੀ ਤੇ ਕਬਜ਼ਾ ਕੀਤਾ ਹੋਇਆ ਸੀ ਉਸ ਨੂੰ ਇਹ ਅੱਖ ਦੇ ਤਿਣ ਵਾਂਗ ਰੜਕਦਾ ਸੀ।

ਇਸ ਝੰਡੇ ਦੀ ਅਗਵਾਈ ਹੇਠ ਚਲਣ ਵਾਲੇ ਸਿਰ ਤਲੀ ਤੇ ਧਰ ਕੇ ਆਉਂਦੇ ਸਨ। ਉਹਨਾਂ ਦਾ ਆਦਰਸ਼ ਵਾਕ ਸੀ :

ਜਉ ਤਉ ਪ੍ਰੇਮ ਖੇਲਣ ਕਾ ਚਾਉ
ਸਿਰੁ ਧਰ ਤਲੀ ਗਲੀ ਮੇਰੀ ਆਉ।
ਇਤੁ ਮਾਰਗਿ ਪੈਰ ਧਰੀਜੈ
ਸਿਰ ਦੀਜੈ ਕਾਣਿ ਨ ਕੀਜੈ। [ਆਦਿ ਗ੍ਰੰਥ

ਇਹਨਾਂ ਦਾ ਰਾਜਸੀ ਮਨੋਰਥ ਅਤੇ ਇਸ ਦਾ ਦੂਰ ਰਸ ਪ੍ਰਭਾਵ ਅਸੀਂ ਕਿਸੇ ਹੋਰ ਪੁਸਤਕ ਵਿਚ ਵਿਸਤਾਰਤ ਕਰਾਂਗੇ। ਏਥੇ ਤਾਂ ਏਨਾ ਕਹਿਣਾ ਹੀ ਮਨੋਰਥ ਹੈ ਕਿ ਇਸਤਰੀਆਂ ਜਿਹੜੀਆਂ ਇਸ ਮਨੋਰਥ ਪੱਤਰ ਨੂੰ ਸਿਰ ਝੁਕਾਅ ਕੇ ਆਈਆਂ ਉਹ ਕੇਵਲ ਦਰਸ਼ਕ ਨਹੀਂ ਰਹੀਆਂ ਸਗੋਂ ਅਗੇ ਹੋ ਕੇ ਉਨ੍ਹਾਂ ਇਸ ਝੰਡੇ ਦੀ ਸੁਰੱਖਿਅਤਾ ਆਪਣੇ ਹੱਥਾਂ ਵਿਚ ਲਈ। ਉਹ ਦੋਵੇਂ ਮਾਈਆਂ ਜੋ ਇਕ ਹੰਢਿਆਏ ਦੀ (ਇੰਦ ਕੌਰ) ਤੇ ਦੂਜੀ ਦਿੱਤੂ ਪੁਰੇ ਦੀ (ਖੇਮ ਕੌਰ) ਸੀ ਆਪਣੇ ਉਹਨਾਂ ਬਹਾਦਰ ਵੀਰਾਂ ਦੇ ਅੱਗੇ ਅੱਗੇ ਹੋ ਕੇ ਚਲਦੀਆਂ ਜਿਨ੍ਹਾਂ ਬਰਤਾਨਵੀ ਰਾਜ ਦੀ ਗ਼ੁਲਾਮੀ ਦੇ ਸੰਘਣੇ ਬੱਦਲਾਂ ਵਿਚ ਮਘੋਰਾ ਕਰਨਾ ਸੀ।

ਮਲੇਰ ਕੋਟਲੇ ਵਾਲੇ ਸਿੰਘਾਂ ਦਾ ਆਗੂ ਸ: ਹੀਰਾ ਸਿੰਘ ਸਕਰੌਦੀ ਵਾਲਾ ਜਦੋਂ ਭੈਣੀ ਸਾਹਿਬ ਵਿਚ ਜੁੜੇ ਕੁਝ ਵੀਹਾਂ ਸਿਰਲੱਥ ਨਾਮਧਾਰੀਆਂ ਨੂੰ ਲਕੀਰ ਖਿੱਚ ਕੇ ਵੰਗਾਰ ਰਿਹਾ ਸੀ :

"ਆਓ, ਜਿਸ ਸ਼ਹੀਦੀ ਬਾਟਾ ਚੱਖਣਾ ਹੈ। ਇਸ ਲਕੀਰ ਨੂੰ ਉਹੋ ਲੰਘੇ ਜਿਸ ਨੇ ਸਿਰ ਤਲੀ ਤੇ ਧਰ ਕੇ ਪਿਆਰੇ ਦੀ ਗਲੀ ਵਿਚ ਜਾਣਾ ਹੋਵੇ। ਬੁੱਚੜਾਂ ਦੇ ਖ਼ਾਤਮੇ ਤੇ ਗਊਆਂ ਦੀ ਰੱਖਿਆ ਲਈ ਅਸੀਂ ਜਾਣਾ ਹੈ — ਜ਼ਰੂਰੀ ਨਹੀਂ

ਜਿਉਂਦੇ ਵਾਪਸ ਪਰਤੀਏ। ਬਿੱਲੇ ਦੇ ਤਖ਼ਤ ਤਾਜ ਨੂੰ ਵੰਗਾਰ ਹੈ ਸਾਡਾ ਕਰਤਵ। ਸਾਹਿਬ ਗੁਰੂ ਤੇਗ਼ ਬਹਾਦੁਰ ਸਾਨੂੰ ਸਿਰ ਹੋਮਣ ਨੂੰ ਕਹਿ ਰਹੇ ਹਨ।

''ਆਓ, ਕੌਣ ਲੰਘਦਾ ਹੈ ਇਹ ਲਕੀਰ, ਜਿਸ ਦਾ ਮਤਲਬ ਹੈ ਕੁਰਬਾਨੀ, ਹੱਸ ਹੱਸ ਕੇ ਗਊ-ਗਰੀਬ ਅਤੇ ਦੇਸ ਦੇ ਲੇਖੇ ਲਗਣਾ।'' ਉਦੋਂ ਮਾਈ ਇੰਦ ਕੌਰ ਹੰਢਿਆਏ ਵਾਲੀ ਅਤੇ ਖੇਮ ਕੌਰ ਦਿੱਤੂ ਪੁਰੇ ਦੀ, ਦੋਵੇਂ ਇਕੋ ਛੜੱਪੇ ਅੱਗੇ ਵਧ ਕੇ ਲਕੀਰ ਟੱਪ ਗਈਆਂ।

ਇਹ ਹੌਸਲਾ, ਇਹ ਸਪਿਰਟ ਅਤੇ ਇਹ ਸ਼ਾਨਾਂ ਮੱਤੀ ਪਹਿਲ ਗੁਰੂ ਰਾਮ ਸਿੰਘ ਦੇ ਅੰਮ੍ਰਿਤ ਨੇ ਇਸਤਰੀਆਂ ਨੂੰ ਦਿਤੀ। ਉਹ ਜਾਣਦੀਆਂ ਸਨ ਕਿ ਜੇ ਮਨੁੱਖ ਦੇ ਸ਼ਾਨਾ-ਬ-ਸ਼ਾਨਾ ਰਹਿਣਾ ਹੈ ਤਾਂ ਪਹਿਲ ਕਰਨੀ ਵੀ ਲਾਜ਼ਮੀ ਹੈ — ਮਨੁੱਖਾਂ ਦੇ ਪਿਛੇ ਲਗ ਲਗ ਤੁਰਨਾ ਜ਼ਰੂਰੀ ਨਹੀਂ। ਇਹੋ ਵਜਹ ਹੈ ਕਿ ਇਹਨਾਂ ਬੀਬੀਆਂ ਅਗਵਾਈ ਕੀਤੀ ਅਤੇ ਏਸੇ ਪਹਿਲ ਸਦਕਾ ਪਹਿਲੇ ਰਾਸ਼ਟਰੀ ਝੰਡੇ ਨੂੰ ਉਠਾਣ ਦਾ ਤੇ ਸ਼ਹੀਦ ਹੋਣ ਵਾਲੇ ਸਿੰਘਾਂ ਦੇ ਅੱਗੇ ਲਗ ਕੇ ਚਲਣ ਦਾ ਸੁਭਾਗ ਇਨ੍ਹਾਂ ਨੂੰ ਪ੍ਰਾਪਤ ਹੋਇਆ।

ਦੱਸੋ, ਇਹ ਮਾਈਆਂ ਕਿਵੇਂ ਮਰਦਾਂ ਤੋਂ ਘੱਟ ਹੋਈਆਂ। ਇਹਨਾਂ 'ਚੋਂ ਹੀ ਦਿੱਤੂ ਪੁਰੇ ਦੀ ਖੇਮ ਕੌਰ ਨੇ ਕੋਠੇ ਤੇ ਚੜ੍ਹ ਕੇ ਪੱਲੂ ਫੇਰਿਆ ਸੀ : ''ਆਓ, ਸ਼ਹੀਦੀ ਜਹਾਜ਼ ਤਿਆਰ ਹੈ ਜਿਸ ਨੇ ਧਰਮ ਹੇਤ, ਦੇਸ਼ ਦੇ ਵਾਸਤੇ ਸੀਸ ਵਾਰਨੇ ਹਨ ਇਸ ਜਹਾਜ਼ ਤੇ ਸਵਾਰ ਹੋਵੋ !''

ਮਲੌਦ ਨੂੰ ਚਲੇ ਜਿਸ ਜਥੇ ਦੀ ਅਗਵਾਈ ਇਹ ਸਿਰਲੱਥ ਵੀਰਾਂਗਣਾਂ ਹੀ ਕਰ ਰਹੀਆਂ ਸਨ ਅਤੇ ਜਦੋਂ ਉਥੋਂ ਦੇ ਜਗੀਰਦਾਰ ਸਰਦਾਰ ਬਦਨ ਸਿੰਘ ਨੇ, ਕੀਤੇ ਹੋਏ ਇਕਰਾਰ ਤੋਂ ਮੁਨਕਰ ਹੁੰਦਿਆਂ, ਨਾਮਧਾਰੀ ਸਿੰਘਾਂ ਨੂੰ ਹਥਿਆਰ ਦੇਣੋਂ ਬੁਜ਼ਦਿਲਾਨਾ ਨਾਂਹ ਕਰ ਦਿਤੀ ਉਦੋਂ ਇੰਦ ਕੌਰ ਤੋਂ ਰਿਹਾ ਨ ਗਿਆ, ਉਸ ਨੇ ਇਕ ਸਫਾਜੰਗ ਦਾ ਵਾਰ ਉਹਦੇ ਸਿਰ ਉਤੇ ਕੀਤਾ, ਆਪਣੀ ਖ਼ੁਸ਼-ਕਿਸਮਤੀ ਨੂੰ ਉਹ ਝੱਟ ਪਾਸਾ ਵਲਾ ਗਿਆ ਨਹੀਂ ਤਾਂ ਉਹਦਾ ਸਿਰ ਖੱਖੜੀਆਂ ਹੋ ਜਾਣਾ ਸੀ। ਤਾਂ ਵੀ, ਮੱਥੇ ਤੇ ਕੁਛ ਜ਼ਖ਼ਮ ਹੋ ਹੀ ਗਿਆ।

ਦੋਹਾਂ ਭੈਣਾਂ ਨੂੰ ਇਸ ਸਰਦਾਰ ਦੀ ਕਰਤੂਤ ਤੇ ਰਹਿ ਰਹਿ ਕੇ ਗੁੱਸਾ ਆ ਰਿਹਾ ਸੀ। ਰੋਹ ਭਰੀਆਂ ਸ਼ੀਹਣੀਆਂ ਨੇ ਉਸ ਨੂੰ ਹੋਰ ਵੀ ਮੰਦਾ ਫਿੱਕਾ ਆਖਿਆ ਕਿਉਂਕਿ ਇਸ ਦੀ ਪਹਿਲਾਂ ਕੀਤੀ 'ਹਾਂ' ਹੁਣ 'ਨਾਂਹ' ਬਣ ਕੇ ਸਾਰਾ ਪਰੋਗਰਾਮ ਤਹਿਸ ਨਹਿਸ ਕਰ ਰਹੀ ਸੀ। ਮਲੌਦ ਵਿਚਲੀ ਲੜਾਈ ਇਹਨਾਂ ਦੇ ਗਲ ਪਈ

ਲੜਾਈ ਸੀ — ਵੱਡਾ ਮਨੋਰਥ ਤਾਂ ਕੋਟਲੇ ਵਿਚ ਕਤਲ ਕੀਤੀਆਂ ਜਾਣ ਵਾਲੀਆਂ ਗਊਆਂ ਨੂੰ ਛੁਡਾਣਾ ਤੇ ਬੁਚੜਾਂ ਨੂੰ ਸੋਧਣਾ ਸੀ।

ਜ਼ਰਾ ਖ਼ਿਆਲ ਕਰੋ, ਮਾਈ ਇੰਦ ਕੌਰ ਦਾ ਪਤੀ ਸ: ਨੰਦ ਸਿੰਘ ਵੀ ਏਸ ਮਰਣ-ਮੰਡਣ ਵਾਲੇ ਜਥੇ ਵਿਚ ਸੀ। ਉਹ ਪਹਿਲੀ ਲੜਾਈ ਵਿਚ ਹੀ ਮਾਰਿਆ ਗਿਆ, ਪਰ ਇੰਦ ਕੌਰ ਸਗੋਂ ਦੂਣੇ ਰੋਹ ਨਾਲ ਸਾਥੀਆਂ ਦੇ ਅੱਗੇ ਹੋ ਤੁਰੀ। ਇਕ ਹੋਰ ਮਾਈ, ਖੇਮ ਕੌਰ ਰੜ ਵਾਲੀ ਦੀਆਂ ਕਿਨ ਰੀਸਾਂ ਕਰਨੀਆਂ ਹਨ, ਅਤੇ ਉਸ ਦਾ ਮਰਤਬਾ ਉਸ ਵੇਲੇ ਸਭ ਤੋਂ ਉਪਰ ਦੀ ਹੋ ਜਾਂਦਾ ਹੈ ਜਦੋਂ ਅਸੀਂ ਇਹ ਜਾਣਦੇ ਹਾਂ ਕਿ ਮਲੇਰ ਕੋਟਲੇ ਦੇ ਰੱਕੜ ਵਿਚ ਜਿਨ੍ਹਾਂ ਸਿੰਘਾਂ ਨੇ ਸ਼ਹੀਦੀਆਂ ਪਾਈਆਂ ਉਹਨਾਂ ਵਿਚੋਂ ਤਿੰਨ ਭਾਈ, ਸ: ਗੁਰਦਿਤ ਸਿੰਘ, ਸ: ਨਰੈਣ ਸਿੰਘ ਅਤੇ ਸ: ਹਰਨਾਮ ਸਿੰਘ ਏਸੇ ਮਾਈ ਦੇ ਪੁੱਤਰ ਸਨ। ਪਰ ਕੀ ਮਜਾਲ ਜੇ ਕਿਸੇ ਉਫ਼ ਵੀ ਕੀਤੀ ਹੋਵੇ — ਜਿਵੇਂ ਇਹ ਭਾਣਾ ਪਹਿਲਾਂ ਤੋਂ ਹੀ ਸੋਚਿਆ ਸਮਝਿਆ ਹੋਇਆ ਸੀ। ਖਿੜੇ ਮੱਥੇ ਪੁੱਤਰਾਂ ਦਾ ਤੋਪਾਂ ਨਾਲ ਉਡਾਏ ਜਾਣਾ ਪਰਵਾਨ ਕੀਤਾ ਅਤੇ ਏਸੇ ਮਾਈ ਦਾ ਇਕ ਵੀਰ, ਭਾਈ ਸੁਹੇਲ ਸਿੰਘ ਵੀ ਏਸੇ ਜਥੇ ਵਿਚ ਤੋਪ-ਗੋਲੇ ਨਾਲ ਹੱਸਦਾ ਹੱਸਦਾ ਉੜ ਗਿਆ।

ਏਥੇ ਰੂਪਕ ਬੰਨ੍ਹਣ ਦੀ ਲੋੜ ਨਹੀਂ, ਸਿਰਫ਼ ਉਸ ਅਹਿਸਾਸ, ਉਸ ਸੱਧਰ ਅਤੇ ਸਿਦਕ ਨੂੰ ਮਨ ਵਿਚ ਲਿਆਉਣ ਦੀ ਲੋੜ ਹੈ ਜਿਸ ਦੇ ਪ੍ਰਭਾਵ ਹੇਠ ਇਹਨਾਂ ਜੋਧਾ ਇਸਤਰੀਆਂ ਨੇ ਬੁਜ਼ਦਿਲਾਂ ਨੂੰ ਵੀ ਦੇਸ਼ ਭਗਤੀ ਬਾਰੇ ਸੋਚਣ ਤੇ ਮਜਬੂਰ ਕਰ ਦਿਤਾ।

(ਸਾਡੇ ਭਾਗਾਂ ਨੂੰ ਇਹੋ ਮਾਈਆਂ ਸਨ ਜਿਨ੍ਹਾਂ ਨੇ ਮਲੇਰ ਕੋਟਲੇ ਦਾ ਵਾਕਿਆ ਠੀਕ ਠੀਕ ਤੌਰ ਤੇ ਨਾਮਧਾਰੀ ਕੇਂਦਰ ਵਿਚ ਲਿਆਂਦਾ ਕਿਉਂਕਿ ਕਾਬੂ ਆਏ ਸਿੱਖ ਤਾਂ ਸਾਰੇ ਸ਼ਹੀਦ ਹੋ ਗਏ ਸਨ।)

## ਨਜ਼ਰਬੰਦੀਆਂ-ਜੂਹਬੰਦੀਆਂ ਵਿਚ ਦ੍ਰਿੜ੍ਹ ਇਸਤਰੀ

ਮਲੇਰ ਕੋਟਲਾ ਦੇ ਬੁੱਚੜ-ਬੱਧ ਬਾਅਦ ਬਰਤਾਨਵੀ ਸਰਕਾਰ ਨੂੰ ਪਤਾ ਲਗਾ ਕਿ ਇਹ ਘਟਨਾ ਛੋਟੀ ਜਿੰਨੀ ਨਹੀਂ। ਇਹਦਾ ਪਿਛੋਕੜ ਵੀ ਹੈ ਅਤੇ ਦੂਰ ਰਸ ਨਤੀਜੇ ਵੀ ਨਿਕਲਣਗੇ। ਅੰਮ੍ਰਿਤਸਰ ਤੇ ਰਾਇ ਕੋਟ ਦੇ ਬੁੱਚੜ ਖ਼ਾਨਿਆਂ ਤੇ ਹਮਲਿਆਂ ਦੀ ਕੜੀ ਲੰਮੀ ਹੈ। ਸਰਕਾਰ ਦੇ ਜ਼ਿਮੇਵਾਰ ਅਹੁਦੇਦਾਰਾਂ ਨਾਮਧਾਰੀ ਤਹਿਰੀਕ ਨੂੰ ਦਬਾਣ ਲਈ ਜਿਵੇਂ ਬੇ-ਕਿਰਕ ਹੋ ਕੇ, ਬਿਨਾਂ ਕੋਈ ਦਲੀਲ, ਵਕੀਲ ਤੇ ਅਪੀਲ ਦੇ ੬੬ ਕੂਕਿਆਂ ਨੂੰ ਤੋਪਾਂ ਅੱਗੇ ਉਡਾਇਆ ਇਸ ਨੂੰ ਜੱਗ ਜਾਣਦਾ ਹੈ। ਅਸੀਂ ਤਾਂ ਸਿਰਫ਼ ਇਹ ਕਹਿਣਾ ਚਾਹਾਂਗੇ ਕਿ ਜਨਵਰੀ ੧੮੭੨ ਤੋਂ ਜਾਰੀ ਹੋਏ ਦਬਾਉ-ਚੱਕਰ ਨਾਲ ਪਿੰਡ ਪਿੰਡ ਵਿਚ ਨਾਮਧਾਰੀ ਇਸਤਰੀਆਂ ਨਜ਼ਰਬੰਦ ਕਰ ਦਿਤੀਆਂ ਗਈਆਂ। ਟੁਰਨੇ ਸਿਰ ਨਾਮਧਾਰੀਆਂ ਦੀ ਠਾਣਿਆਂ ਵਿਚ ਰੋਜ਼ਾਨਾ ਹਾਜ਼ਰੀ ਲਗਦੀ।

ਭੈਣੀ ਸਾਹਿਬ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨੂੰ ਆਈਆਂ ਤੇ ਡੇਰੇ ਵਿਚ ਸੇਵਾ ਲਈ ਰੁਕੀਆਂ ਇਸਤਰੀਆਂ ਨੂੰ ਡੇਰੇ ਵਿਚ ਹੀ ਨਜ਼ਰਬੰਦ ਕਰ ਦਿਤਾ ਗਿਆ ਅਤੇ ਇਹ ਬੰਦਸ਼ਾਂ ਉਦੋਂ ਵੀ ਡਾਢੀ ਸਖ਼ਤੀ ਨਾਲ ਲਾਗੂ ਰਖੀਆਂ ਗਈਆਂ ਜਦੋਂ ਗੁਰੂ ਹਰੀ ਸਿੰਘ ਜੀ ਨੇ ਸਿੱਖੀ ਨੂੰ ਸੁਕਣੋਂ ਬਚਾਇਆ ਅਤੇ ਆਪਣੇ ਉਦਾਰ ਵਰਤ-ਵਿਹਾਰ ਤੇ ਪ੍ਰੇਮ ਪਿਆਰ ਦੇ ਛੱਟੇ ਦੇ ਕੇ ਮੁੜ ਸਰਸਬਜ਼ ਕੀਤਾ। ਮਾਤਾ ਜੀਵਨ ਕੌਰ ਜੀ ਅਤੇ ਮਾਤਾ ਫ਼ਤਹ ਕੌਰ ਜੀ ਨਜ਼ਰਬੰਦੀ ਵਿਚ ਹੀ ਆਏ ਅਤੇ ਨਜ਼ਰਬੰਦੀ ਵਿਚ ਹੀ ਗੁਰੂ ਜੀ ਨਾਲ ਵਿਆਹੇ ਗਏ।

ਏਸੇ ਨਜ਼ਰਬੰਦੀ ਵਿਚ ਸਾਡੇ ਸਮੇਂ ਦੇ ਮਹਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਤ੍ਰੇਤੇ ਦੇ ਕ੍ਰਿਸ਼ਨ-ਜਨਮ ਤੋਂ ਘੱਟ ਨਹੀਂ ਸੀ।

ਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਬਾਅਦ ਜਿਵੇਂ ਸਾਰੇ ਦੇਸ਼ ਦੇ ਨਾਮਧਾਰੀਆਂ ਨੂੰ ਜੁਰਾਇਮ ਪੇਸ਼ਾ ਲੋਕ ਸਮਝ ਕੇ ਸਰਕਾਰੀ ਚੌਕਸੀ ਲਗੀ, ਜ਼ਮੀਨਾਂ

ਤੇ ਘਰ ਬਾਰ ਕੁਰਕ ਕਰਨ ਤੇ ਜ਼ੋਰ ਲਗਾ ਉਹ ਭਾਰਤ ਦੀ ਤਾਰੀਖ਼ ਵਿਚ ਲਾ-ਮਿਸਾਲ ਹੈ। ਇਹ ਗੱਲ ਵਖਰੀ ਹੈ ਕਿ ਅਜੇ ਤਕ ਵੀ ਖੋਜਕਾਰ ਇਸ ਕਾਂਡ ਨੂੰ ਗੰਭੀਰਤਾ ਨਾਲ ਨਹੀਂ ਲੈ ਰਹੇ — ਪਰ ਨਾਮਧਾਰੀਆਂ ਨੂੰ ਬੁਰੀ ਤਰ੍ਹਾਂ, ਘਰਬੰਦੀਆਂ, ਪਿੰਡਬੰਦੀਆਂ ਅਤੇ ਜੂਹਬੰਦੀਆਂ ਤਕ ਦਾ ਸ਼ਿਕਾਰ ਹੋਣਾ ਪਿਆ ਅਤੇ ਇਹਨਾਂ ਦੇ ਨਾਲ ਹੀ ਨਾਮਧਾਰੀ ਇਸਤਰੀਆਂ ਨੂੰ ਵੀ।

ਭਾਈ ਨਿਹਾਲ ਸਿੰਘ ਜੀ, ਜਿਹੜੇ ਭੁਗਤ ਭੋਗੀ ਸਨ, ਦੇ ਇਹ ਸ਼ਬਦ ਅੱਜ ਵੀ ਉਨ੍ਹਾਂ ਔਕੜਾਂ ਨੂੰ ਜਿਉਂ ਦੀਆਂ ਤਿਉਂ ਸਾਡੇ ਧਿਆਨ ਵਿਚ ਲਿਆਉਂਦੇ ਹਨ :

ਪੋਹ ਪਾਪੀ ਅਪਰਾਧੀ, ਵਡੇ ਚੁਗ਼ਲ ਫ਼ਸਾਦੀ,
ਜਾ ਕੇ ਆਖਦੇ ਤਸੀਲੇ, ਕਰੋ ਸਿੰਘਾਂ ਦਾ ਇਲਾਜ ਜੀ।
ਕਰਨ ਸ਼ੋਰ ਤੇ ਸ਼ਰਾਬਾ, ਸਾਨੂੰ ਖ਼ੌਫ਼ ਬੜਾ ਡਾਢਾ,
ਐਸੀ ਕਰੋ ਤਦਬੀਰ, ਮਤ ਹੋਵੇ ਨ ਫ਼ਸਾਦ ਜੀ।
ਬਾਤ ਸੁਣੀ ਅੰਗਰੇਜ਼ ਬੈਠ ਕਰਦੇ ਵਿਚਾਰ,
ਐਸੀ ਹੋਵੇ ਨ ਕੋਈ ਕਾਰ ਦੂਰ ਕਰਨ ਸਾਡਾ ਰਾਜ ਜੀ।
ਪਿੰਡ ਪਿੰਡ ਤਕੜਾਈ, ਬੈਠ ਗਏ ਨੇ ਸਿਪਾਹੀ,
ਨਿਹਾਲ ਸਿੰਘ ਲਿਖਣ ਨਾਮ, ਲੈਣ ਹਾਜ਼ਰੀ ਹਿਸਾਬ ਜੀ।

ਪਿਛਲੇ ੬ ਦਹਾਕਿਆਂ ਵਿਚ ਇਕ ਹੋਰ ਗੀਤ ਨਾਮਧਾਰੀਆਂ ਦੀ ਜ਼ਬਾਨ ਤੇ ਸੀ :

ਉਹ ਮਰਨੋਂ ਮੂਲ ਨ ਡਰਦੇ ਜਿਨ੍ਹਾਂ ਨੇ ਨੈਣ ਲਗਾ ਲਏ ਨੇ,
ਉਹ ਤਾਂ ਜਾਨ ਕਰਨ ਕੁਰਬਾਨ ਜਿਨ੍ਹਾਂ ਨੇ ਦਰਸ਼ਨ ਪਾ ਲਏ ਨੇ।
ਇਕ ਫਾਂਸੀਆਂ ਉਪਰ ਚੜ੍ਹ ਗਏ,
ਦੂਸਰੇ ਤੋਪਾਂ ਅਗੇ ਖੜ੍ਹ ਗਏ,
ਇਕਨਾਂ ਨੂੰ ਮਿਲਿਆ ਦੇਸ ਨਿਕਾਲਾ ਸਮੁੰਦਰੋਂ ਪਾਰ ਲੰਘਾ ਲਏ ਨੇ।
ਚੌਕੀ ਭੈਣੀ ਸਾਹਿਬ ਵਿਚ ਪਾਈ
ਸਿੱਖ ਉਥੇ ਵੜਨਾ ਮਿਲੇ ਨ ਕਾਈ
ਜੇ ਕੋਈ ਆਵੇ ਸਿਖ ਪਿਆਰਾ ਮਗਰ ਸਿਪਾਹੀ ਲਾ ਲਏ ਨੇ।

ਜਦੋਂ ਭੈਣੀ ਸਾਹਿਬ ਗੁਰਦੁਆਰੇ ਮੂਹਰੇ ਪੁਲਿਸ ਚੌਂਕੀ ਬੈਠ ਗਈ ਅਤੇ ਕੋਈ ਵੀ ਆਦਮੀ ਆਪਣਾ ਪੂਰਾ ਪਤਾ ਲਿਖਾਏ ਬਿਨਾਂ ਅੰਦਰ ਆ-ਜਾ ਨਹੀਂ ਸੀ ਸਕਦਾ ਅਤੇ ਇਹ ਆਗਿਆ ਵੀ ਇਕ ਵੇਲੇ ਕੇਵਲ ਪੰਜ ਜਾਂ ਦਸ ਜਣਿਆਂ

ਲਈ ਹੁੰਦੀ ਸੀ — ਉਦੋਂ ਵੀ ਕੁਝ ਚੋਟੀ ਦੀਆਂ ਇਸਤਰੀਆਂ ਡੇਰੇ ਵਿਚ ਨਜ਼ਰਬੰਦ ਸਨ ਜਿਨ੍ਹਾਂ ਵਿਚ ਸਭ ਤੋਂ ਪਹਿਲਾਂ ਮਾਈ ਘੁੱਲੀ (ਉੱਤਮੀ, ਚੱਕ ਦੇਸ ਰਾਜ, ਜ਼ਿਲਾ ਜਲੰਧਰ); ਮਾਈ ਭਾਗਣ, ਪਿੰਡ ਅਟਾਰੀ ਜ਼ਿਲਾ (ਅਜ ਕਲ੍ਹ ਅੰਮ੍ਰਿਤਸਰ) ਲਾਹੌਰ; ਮਾਈ ਸੋਭਾਂ, ਪਿੰਡ ਬਿਲਗਾ ਜ਼ਿਲਾ ਜਲੰਧਰ; ਮਾਈ ਮਹਾਤਮਾ (ਉਤਮ ਕੌਰ ਪਿੰਡ ਵਰਿਆਂਹ, ਜ਼ਿਲਾ ਅੰਮ੍ਰਿਤਸਰ); ਮਾਈ ਧਰਮੋ, ਪਿਡ ਰਣੀਆਂ ਜ਼ਿਲਾ ਲੁਧਿਆਣਾ; ਬੀਬੀ ਨੰਦਾਂ, ਸਤਿਗੁਰੂ ਰਾਮ ਸਿੰਘ ਜੀ ਦੀ ਸਪੁੱਤਰੀ; ਮਾਈ ਸਾਹਿਬ ਕੌਰ, ਗੁਰੂ ਹਰੀ ਸਿੰਘ ਜੀ ਦੇ ਪਹਿਲੇ ਮਹਿਲ; ਮਾਈ ਭੋਲਾਂ, ਮੁਜ਼ੱਫ਼ਰ ਨਗਰ; ਮਾਤਾ ਜੀਊਣ ਕੌਰ ਅਤੇ ਮਾਤਾ ਫ਼ਤਹ ਕੌਰ ਜੀ ਗੁਰੂ ਹਰੀ ਸਿੰਘ ਜੀ ਦੇ ਮਹਿਲ ਆਉਂਦੇ ਹਨ ।

ਇਹਨਾਂ ਮਾਈਆਂ ਨੇ ਹਰ ਉਸ ਮੁਸੀਬਤ ਦਾ ਮਰਦਾਨਾ ਵਾਰ ਮੁਕਾਬਲਾ ਕੀਤਾ ਜੋ ਗੋਰੀ ਸਰਕਾਰ ਵਲੋਂ ਅਤੇ ਪੁਲਿਸ ਚੌਕੀ ਦੇ ਜਾਬਰ ਅਧਿਕਾਰੀਆਂ ਜਾਂ ਸਿਪਾਹੀਆਂ ਵਲੋਂ ਬਰਪਾ ਹੋਈ । ਬਾਹਰੋਂ ਦਰਸ਼ਨ ਕਰਨ ਆਉਣ ਵਾਲੇ ਸਿੱਖਾਂ ਨੂੰ ਚੋਰੀ-ਛੱਪੀ ਪ੍ਰਸ਼ਾਦ ਪਾਣੀ ਛਕਾਣਾ ਅਤੇ ਗੁਰੂ ਕੇ ਦਰਸ਼ਨਾਂ ਦਾ ਪ੍ਰਬੰਧ ਕਰਨਾ ਇਹਨਾਂ ਮਾਈਆਂ ਦਾ ਹੀ ਕੰਮ ਸੀ । ਇਹਨਾਂ ਦੇ ਹੁੰਦਿਆਂ ਹੀ ਭੈਣੀ ਸਾਹਿਬ ਦੇ ਲੰਗਰ ਅਤੇ ਡੇਰੇ ਵਿਚ ਘਰ ਬਾਰ ਦੀ ਕਈ ਵਾਰ ਤਲਾਸ਼ੀ ਹੋਈ, ਹਥਿਆਰਾਂ ਦੀ ਖੋਜ ਲਈ ਪਾਣੀ ਹਾਂਡੇ ਤਕ ਪੁਟਾਈ ਹੋਈ ।

ਇਹ ਮਾਈਆਂ ਤਾਂ ਗੁਰੂ ਘਰ ਵਿਚ, ਜੋ ਉਸ ਸਮੇਂ ਸਰਕਾਰੀ ਕਰੋਪੀ ਦਾ ਕੇਂਦਰ ਸੀ, ਨਜ਼ਰਬੰਦ ਸਨ — ਪਰ ਹੋਰ ਵੀ ਹਜ਼ਾਰਾਂ ਨਾਮਧਾਰਨਾਂ ਆਪਣੇ ਪਿੰਡਾਂ ਅਤੇ ਜੂਹਾਂ ਵਿਚ ਨਜ਼ਰਬੰਦ ਕੀਤੀਆਂ ਗਈਆਂ । ਕਈਆਂ ਨੂੰ ਥਾਣੇ ਜਾ ਕੇ ਨਿੱਤ ਹਾਜ਼ਰੀ ਲੁਆਣੀ ਪੈਂਦੀ । ਪਰ ਕੋਈ ਨਹੀਂ ਸੁਣ ਸਕਿਆ ਕਿ ਕਿਸੇ ਨਾਮਧਾਰਨ ਮਾਈ ਭੈਣ ਨੇ ਅੰਗਰੇਜ਼ ਸਰਕਾਰ ਤੋਂ ਮਾਫ਼ੀ ਮੰਗ ਕੇ ਆਪਣੀ ਜਾਨ ਖ਼ਲਾਸੀ ਦੀ ਮੰਗ ਕੀਤੀ ਹੋਵੇ ।

# ਕਾਇਆ ਪਲਟ ਇਸਤਰੀਆਂ

ਇਕ ਵਖਰੀ ਪੁਸਤਕ ਵਿਚ ਅਸੀਂ ਉਨ੍ਹਾਂ ਦਲੇਰ ਇਸਤਰੀਆਂ ਦਾ ਜ਼ਿਕਰ ਕਰਨ ਜਾ ਰਹੇ ਹਾਂ ਜਿਨ੍ਹਾਂ ਗੁਰੂ ਰਾਮ ਸਿੰਘ ਦਾ ਅੰਮ੍ਰਿਤ ਛਕ ਕੇ ਪੰਜਾਬ ਅੰਦਰ ਇਕ ਨਵੀਂ ਜ਼ਿੰਦਗੀ ਦੀ ਪਿਰਤ ਪਾਈ। ਇਹਨਾਂ, ਇਸਤਰੀਆਂ ਦੁਆਲੇ ਵਲੇ ਸਾਰੇ ਜੰਜਾਲ ਤੋੜ-ਮਰੋੜ ਦਿਤੇ ਤੇ ਪੂਰੀ ਤਰ੍ਹਾਂ ਸੋਝੀ-ਭਰੀ ਤੇ ਮਰਦ-ਸਾਵੀਂ ਔਰਤ ਨੂੰ ਰੂਪਮਾਨ ਤੇ ਵਿਕਸਤ ਕੀਤਾ। ਇਹਨਾਂ ਨੇ, ਗੁਰੂ ਰਾਮ ਸਿੰਘ ਜੀ ਦੀ ਆਗਿਆ ਸਿਰ ਧਰ ਕੇ ਅੰਗਰੇਜ਼ ਦੀ ਗ਼ੁਲਾਮੀ ਦੇ ਸਮੇਂ ਵਿਚ ਆਪਣੀ ਮਾਨਸਕ, ਸਰੀਰਕ ਅਤੇ ਸਮਾਜਕ ਆਜ਼ਾਦੀ ਕਾਇਮ ਕੀਤੀ ਅਤੇ ਰਾਜਨੀਤਕ ਲੜਾਈ ਵਿਚ ਜੋਧਿਆਂ ਵਾਂਗ ਉਤਰੀਆਂ।

ਇਹਨਾਂ ਵੀਰਾਂਗਣਾਂ ਕਰ ਕੇ ਹੀ ਅੰਗਰੇਜ਼ੀ ਸ਼ਾਸਨ ਦੇ ਕਿਲ੍ਹੇ ਕੰਬੇ ਕਿਉਂਕਿ ਜਦੋਂ ਜਾਗੀ ਹੋਈ ਇਸਤਰੀ ਦਾ ਉਸ ਨੂੰ ਸਾਹਮਣਾ ਕਰਨਾ ਪਿਆ ਤਾਂ ਸਾਫ਼ ਹੋ ਗਿਆ ਕਿ ਹੁਣ ਬਾਹਲਾ ਚਿਰ ਭਾਰਤ ਨੂੰ ਬੰਦੀ ਬਣਾ ਕੇ ਨਹੀਂ ਰਖਿਆ ਜਾ ਸਕਦਾ। ਇਹੋ ਇਸਤਰੀਆਂ ਸਨ ਜਿਨ੍ਹਾਂ ਸੁਤੰਤਰਤਾ ਤੇ ਮਾਰਗ ਤੇ ਪਹਿਲੇ ਕਦਮ ਪੁੱਟੇ।

ਸੰਨ ੧੮੫੭ ਵਾਲੀ ਬਗ਼ਾਵਤ ਦੀ ਸੂਰਬੀਰ ਲਕਸ਼ਮੀ ਬਾਈ ਝਾਂਸੀ ਬੇਸ਼ਕ ਆਪਣੇ ਸਮੇਂ ਦੀ ਇਸਤਰੀ ਜਰਨੈਲ ਸੀ, ਪਰ ਉਹ ਰਾਣੀ ਸੀ ਅਤੇ ਆਪਣੇ ਰਾਜ ਪਾਟ ਦੀ ਬਹਾਲੀ ਲਈ ਉਹਦੀ ਲੜਾਈ ਇਤਿਹਾਸਕ ਅਰਥ ਰਖਦੀ ਸੀ। ਪਰ ਜਿਨ੍ਹਾਂ ਦ੍ਰਿੜ੍ਹ ਤੇ ਸਿਰਲਥ ਇਸਤਰੀਆਂ ਦਾ ਅਸੀਂ ਇਕ ਵੱਖਰੀ ਪੁਸਤਕ ਵਿਚ ਜ਼ਿਕਰ ਕਰਨਾ ਹੈ, ਉਹ, ਉਹ ਸਨ ਜਿਹੜੀਆਂ ਇਕ ਤਾਂ ਗਿਣਤੀ ਵਿਚ ਵਧੇਰੀਆਂ ਸਨ, ਜਾਗੇ ਹੋਏ ਅਤੇ ਉਤੇਜਤ ਸਮਾਜ ਦਾ ਕਰੀਬ ਕਰੀਬ ਅੱਧਾ ਅੰਗ ਸਨ, ਦੂਜੇ ਉਹ ਸਮੁੱਚੇ ਵਰਗਵਾਦੀ ਸਮਾਜ ਦੀ ਹੇਠਲੀ ਪਰਤ ਵਿਚੋਂ ਆਈਆਂ ਸਨ। ਇਹਨਾਂ ਦੇ ਤਨ ਬ੍ਰਿਟਿਸ਼ ਸਾਮਰਾਜ -ਦੇ ਅਧੀਨ ਰਹਿੰਦਿਆਂ ਵੀ ਆਜ਼ਾਦ ਸਨ ਅਤੇ ਇਹਨਾਂ ਦੇ ਮਨ ਹਰ ਤਰ੍ਹਾਂ ਦੀ ਗ਼ੁਲਾਮੀ ਤੋਂ ਮੁਕਤ ਕਰ ਦਿਤੇ ਗਏ ਸਨ। ਇਹ ਮਨੁੱਖ ਦੇ ਬਰਾਬਰ ਖਲੋ ਕੇ ਦੁਖ ਸੁਖ ਝਾਗਣ

ਵਾਲੀਆਂ ਸਨ ਅਤੇ ਇਨ੍ਹਾਂ ਨੂੰ ਚੌਂਕੇ-ਚੁੱਲ੍ਹੇ ਦੀ ਸੇਵਕਾ ਹੋਣ ਦੀ ਮਜਬੂਰੀ ਨਹੀਂ ਸੀ ਸਗੋਂ ਉਹ ਇਸ ਨੂੰ ਆਪਣਾ ਕਰਤਵ ਸਮਝਦੀਆਂ ਸਨ।

ਇਸ ਤਰ੍ਹਾਂ ਦੀਆਂ ਹਜ਼ਾਰਾਂ ਉਠ ਖਲੋਤੀਆਂ ਇਸਤਰੀਆਂ ਦੀ ਹੀ ਇਹ ਕਰਾਮਾਤ ਸੀ ਕਿ ਗੁਰੂ ਰਾਮ ਸਿੰਘ ਜੀ ਦੀ ਛਤਰ ਛਾਇਆ ਹੇਠ ਨਵੇਂ ਮਰਜੀਵੜਿਆਂ ਦਾ ਗਰੋਹ ਇਕ ਅੰਦੋਲਨ ਦੀ ਸ਼ਕਲ ਫੜ ਗਿਆ ਅਤੇ ਇਸ ਨੇ ੧੮੫੭ ਤੋਂ ੧੮੬੫ ਤਕ ਸੱਤ-ਅੱਠ ਲੱਖ ਲੋਕਾਂ ਦੀ ਇਕ ਮਰਣ-ਮੰਡਣੀ ਫ਼ੌਜ ਖੜੀ ਕਰ ਦਿਤੀ। ਇਹ ਲੋਕ ਉੱਚ-ਵਰਗੀ ਨਹੀਂ ਸਨ ਸਗੋਂ ਨਿਮਨ-ਵਰਗ ਦੇ ਕਿਰਤੀ ਅਤੇ ਕਿਸਾਨ ਸਨ ਜਿਨ੍ਹਾਂ ਸਿੱਖੀ ਦੀ ਪਾਹੁਲ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਵਾਲੇ ਸਿੱਖਾਂ ਦਾ ਚਰਿੱਤਰ ਅਪਣਾਇਆ ਅਤੇ ਜਿਨ੍ਹਾਂ ਭਾਰਤ ਵਿਚ ਅੰਗਰੇਜ਼ ਹਕੂਮਤ ਦੀ ਗ਼ੁਲਾਮੀ ਦੇ ਅਧਿਕਾਰ ਵਿਚ ਸੁਤੰਤਰਤਾ ਦੀ ਜੋਤ ਜਗਾਈ।

ਭਾਰਤੀ ਸੁਤੰਤਰਤਾ ਦਾ ਕੋਈ ਇਤਿਹਾਸ ਭਾਵੇਂ ਕਿੰਨੀਆਂ ਵੀ ਖ਼ੂਬੀਆਂ ਤੇ ਜ਼ੋਰਦਾਰ ਘਟਨਾਵਾਂ ਨਾਲ ਭਰਪੂਰ ਕਿਉਂ ਨ ਲਿਖਿਆ ਜਾਵੇ — ਕੂਕਾ ਅੰਦੋਲਨ ਨੂੰ ਅੱਖੋਂ ਓਝਲ ਕੀਤਿਆਂ ਉਹ ਅਧੂਰਾ ਹੀ ਰਹੇਗਾ।

ਇਹਨਾਂ ਸ਼ਾਨਦਾਰ ਔਰਤਾਂ ਨੂੰ ਅਸੀਂ ਗਰੁੱਪ-ਬੰਦ ਕਰ ਸਕਦੇ ਹਾਂ। ਇਹਨਾਂ 'ਚੋਂ ਅਨੇਕਾਂ ਰਾਜਨੀਤਕ ਸੋਝੀ ਵਾਲੀਆਂ ਸਨ ਜਿਨ੍ਹਾਂ ਹਰ ਪਰਕਾਰ ਦੀਆਂ ਯਾਤਨਾਵਾਂ ਸਹਿੰਦਿਆਂ ਆਪਣਾ ਮਨੋ-ਬਲ ਡਿੱਗਣ ਨਹੀਂ ਦਿਤਾ। ਉਹ ਘਰ-ਬੰਦ, ਜੂਹਬੰਦ ਹੋਈਆਂ, ਉਹਨਾਂ ਨੂੰ ਰੋਜ਼ਾਨਾਂ ਠਾਣਿਆਂ ਵਿਚ ਜਾ ਕੇ ਹਾਜ਼ਰੀ ਦੇਣੀ ਪੈਂਦੀ, ਉਹਨਾਂ ਦੇ ਪਿਤਾ, ਪਤੀ, ਪੁੱਤਰ ਬਰਤਾਨਵੀ ਜ਼ੁਲਮ ਜਬਰ ਦੀ ਚੱਕੀ ਵਿਚ ਪਿਸ ਗਏ, ਪਰ ਕਿਸੇ ਨੇ 'ਸੀ' ਤਕ ਨਹੀਂ ਕੀਤੀ।

ਇਸਤਰੀਆਂ ਦੇ ਜਾਗੇ ਹੋਏ ਸਵੈਮਾਨ ਦਾ ਹਾਲ ਇਹ ਸੀ ਕਿ ਉਹ ਕਦੇ ਵੀ ਝਉਂ ਕੇ ਗੱਲ ਨਹੀਂ ਸੀ ਕਰਦੀਆਂ। ਕੇਵਲ ਦੋ-ਤਿੰਨ ਮਿਸਾਲਾਂ ਹਾਜ਼ਰ ਹਨ :

੧੮੭੨ ਦੀ ਜਨਵਰੀ ੧੮ ਨੂੰ ਜਦੋਂ ੬੬ਵਾਂ ਨਾਮਧਾਰੀ ਵੀ ਤੋਪ ਅੱਗੇ ਬੇਕਿਰਕ ਹੋ ਉਡਾ ਦਿਤਾ ਗਿਆ ਤਦੋਂ ਸ਼ਹੀਦੀ ਜਥੇ ਵਿਚ ਆਈਆਂ ਕੇਵਲ ਦੋ ਇਸਤਰੀਆਂ ਮਾਈ ਇੰਦ ਕੌਰ (ਹੰਢਿਆਇਆ) ਤੇ ਮਾਈ ਖੇਮ ਕੌਰ (ਦਿੱਤੂਪੁਰਾ) ਹੀ ਬਚੀਆਂ ਜਿਨ੍ਹਾਂ ਨੂੰ ਤੋਪ ਅੱਗੇ ਉਡਾਣਾ ਅੰਗਰੇਜ਼ਾਂ ਮੁਨਾਸਬ ਨਾ ਸਮਝਿਆ। ਦੋਵੇਂ ਹੀ ਜੁੱਸਿਉਂ ਕਾਢੀ ਤਕੜੀਆਂ ਅਤੇ ਪ੍ਰਭਾਵਸ਼ਾਲੀ ਜੁਆਨ ਸਨ। ਦੋਹਾਂ

ਨੂੰ ਹੀ ਬਹਾਦਰ ਗੜ੍ਹ (ਰਿਆਸਤ ਪਟਿਆਲਾ) ਕਿਲ੍ਹੇ ਵਿਚ ਲੈ ਜਾ ਕੇ ਕੁਝ ਚਿਰ ਬੰਦ ਰਖਣ ਦਾ ਹੁਕਮ ਦੇ ਦਿਤਾ ਗਿਆ।

ਮਿਸਟਰ ਕਾਵਨ, ਡਿਪਟੀ ਕਮਿਸ਼ਨਰ ਲੁਧਿਆਣਾ ਵਡਾ ਹਾਕਮ ਹੁੰਦਿਆਂ ਔਰਤਬਾਜ਼ ਵੀ ਸੀ। ਅਨੇਕਾਂ ਸਰਕਰਦਾ ਅਧਿਕਾਰੀ, ਖ਼ੁਸ਼ਾਮਦੀਏ ਤੇ ਝੋਲੀ ਚੁਕ ਉਹਦੀ ਕਾਮ-ਇੱਛਾ ਦੀ ਤ੍ਰਿਪਤੀ ਲਈ ਇਹ ਗੁਮਾਸ਼ਤਾਗਿਰੀ ਕਰਦੇ। ਅਜਿਹੇ ਗੰਦੇ ਦਲਾਲਾਂ ਵਿਚੋਂ ਰਾਇਕੋਟ ਦਾ ਇਕ ਚੋਧਰੀ, ਸ਼ਿਵ ਚਰਨ ਵੀ ਸੀ ਜਿਸ ਨੂੰ ਇਸੇ ਕੋਝੇ ਕਰਦਾਰ ਤੇ ਝੋਲੀ-ਚੁਕੀ ਤੋਂ ਜੂਠੇ ਟੁਕੜੇ ਖਾਣ ਨੂੰ ਮਿਲ ਜਾਂਦੇ ਤੇ ਲੋਕਾਂ ਵਿਚ ਧੌਂਸ-ਪੱਟੀ ਚਲ ਜਾਂਦੀ। ਇਸ 'ਸ਼ਰੀਫ਼' ਨੇ ਖੇਮ ਕੌਰ ਨੂੰ ਜ਼ਰਾ ਇਕਾਂਤ ਵਿਚ ਵੇਖ ਆਖਿਆ :

"ਤੂੰ ਬੜੀ ਖ਼ੂਬਸੂਰਤ ਤੇ ਜਵਾਨ ਔਰਤ ਹੈਂ, ਤੂੰ ਕੀ ਲੈਣਾ ਏਂ ਇਨ੍ਹਾਂ ਕੂਕਿਆਂ ਤੋਂ! ਆਪਣੀ ਜਵਾਨੀ ਮਿਸਟਰ ਕਾਵਨ ਨੂੰ ਅਰਪਣ ਕਰ ਅਤੇ ਮਨ ਚਿੰਦੀਆਂ ਮੁਰਾਦਾਂ ਲੈ!"

ਇਹ ਕੁਫ਼ਰ ਸੁਣਦਿਆਂ ਹੀ ਖੇਮ ਕੌਰ ਨੇ ਵੱਟ ਕੇ ਇਕ ਚਪੇੜ ਉਹਦੇ ਮੂੰਹ ਤੇ ਮਾਰੀ। ਉਹ ਮੂੰਹਦੇ ਮੂੰਹ ਜਾ ਪਿਆ। ਉਹਦੀ ਪਿੱਠ ਤੇ ਚੜ੍ਹ ਕੇ ਅੱਡੀਆਂ ਨਾਲ ਮੁਰੰਮਤ ਕੀਤੀ ਤੇ ਕਹਿਣ ਲਗੀ : "ਫਿਰ ਕਹੁ ਖਾਂ ਕੁੱਤਿਆ ਸੂਰਾ! ਤੂੰ ਕਿਵੇਂ ਸੋਚ ਲਿਆ ਕਿ ਸਾਨੂੰ ਜੀਵਨ ਦੀ ਲੋੜ ਹੈ ਅਸੀਂ ਤਾਂ ਆਪਣੇ ਵੀਰਾਂ ਨਾਲ ਸ਼ਹੀਦ ਹੋਣਾ ਲੋਚਦੀਆਂ ਸਾਂ। ਤੇਰੇ ਜਿਹੇ ਕਮੀਨੇ ਹੀ ਅੰਗਰੇਜ਼ਾਂ ਨੂੰ ਆਪਣਾ ਜੁਆਈ ਬਣਾ ਕੇ ਰਖ ਰਹੇ ਨੇ।"

ਮੁਰੰਮਤ ਕਰਵਾ ਕੇ, ਸ਼ਰਮਿੰਦਾ ਹੋਇਆ, ਧੌਣ ਸੁੱਟੀ ਘਰ ਨੂੰ ਤੁਰ ਗਿਆ।

ਅਤੇ ਇਸ ਇਸਤਰੀ-ਮਾਰ ਨੇ ਉਹਨੂੰ ਅਜਿਹਾ ਸੂਤ ਕੀਤਾ ਕਿ ਉਹ ਆਖ਼ਰੀ ਉਮਰੇ ਮਹਾਤਮਾ ਗਾਂਧੀ ਦੀ ਅਗਵਾਈ ਵਿਚ ਚਲਦੇ ਭਾਰਤੀ ਸੁਤੰਤਰਤਾ ਅੰਦੋਲਨ ਵਿਚ ਸ਼ਾਮਲ ਹੋ ਗਿਆ ਅਤੇ ਇਹ ਵਾਰਤਾ ਵੀ ਉਸ ਨੇ ਆਪ ਹੀ ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੁਣਾਈ।

ਗੁਰੂ ਰਾਮ ਸਿੰਘ ਜੀ ਦੇ ਦੇਸ ਨਿਕਾਲਿਉਂ ਬਾਅਦ ਜੋ ਕੁਚੱਕਰ ਨਾਮਧਾਰੀਆਂ ਤੇ ਚਲਿਆ ਉਹ ਜੱਗ ਜ਼ਾਹਰ ਹੈ। ਅਜਿਹੇ ਸਮੇਂ ਵਿਚ ਗੁਰੂ ਹਰੀ ਸਿੰਘ ਜੀ ਪਾਸ ਇਕ ਪੁਲਿਸ ਇੰਸਪੈਕਟਰ ਨੇ, ਇਕ ਇਸਤਰੀ ਵਲ ਇਸ਼ਾਰਾ ਕਰ ਕੇ ਸ਼ਕਾਇਤ ਕੀਤੀ ਕਿ ਉਹਨਾਂ ਦੀ ਇਹ ਕੂਕਣ ਉਸ ਨੂੰ ਗਾਲ੍ਹਾਂ ਕਢਦੀ ਸੀ। ਸਰਕਾਰੀ ਵਿਰੋਧਤਾ ਨਾਲ ਭਰੀ ਉਹ ਗਰਜ ਉੱਠੀ :

ਆਸ

"ਨਹੀਂ ਮਹਾਰਾਜ, ਇਹ ਸੂਰ ਖਾਣਾ ਕਮੀਨਾ ਝੂਠ ਬੋਲਦਾ ਹੈ। ਮੈਨੂੰ ਕੀ ਲੋੜ ਏ ਇਹਨੂੰ ਗਾਲ੍ਹਾਂ ਦਿਆਂ। ਅਜਿਹੀਆਂ ਕਈ ਜੂਠਾਂ ਸਾਡੇ ਉਤੇ ਜ਼ੁਲਮ ਢਾਹ ਰਹੀਆਂ ਹਨ, ਮੈਂ ਤਾਂ ਅੰਗਰੇਜ਼ਾਂ ਨੂੰ ਬੁਰਾ-ਭਲਾ ਕਹਿ ਰਹੀ ਸਾਂ।"

ਮਾਈ ਸੱਦਾਂ (ਦੁਰਗਾਪੁਰ) ਦੀ ਗੱਲ ਸੁਣ ਕੇ ਸਤਿਗੁਰੂ ਮੁਸਕਰਾ ਪਏ ਤੇ ਠਾਣੇਦਾਰ ਚੁੱਪ ਹੋ ਗਿਆ। ਸੱਨਾਟੇ ਵਰਗੀ ਚੁੱਪ ਵੇਖ ਮਾਈ ਫੇਰ ਕੜਕੀ :

"ਕਿਉਂ ਵੇ, ਕੁੱਤਿਆ ਸੂਰਾ ! ਹੁਣ ਬੋਲਦਾ ਨਹੀਂ ? ਮੈਂ ਤੈਨੂੰ ਕੀ ਗਾਲ੍ਹਾਂ ਕਢਣੀਆਂ ਨੇ, ਸਾਰਾ ਜਹਾਨ ਹੀ ਤੇਰੇ ਜਿਹਿਆਂ ਨੂੰ ਫਿੱਟ-ਲਾਅਨਤ ਕਰਦਾ ਹੈ।"

ਹੁਣ ਤੁਸੀਂ ਉਸ ਬੀਬੀ ਬਾਰੇ ਜਾਣੋਂ ਜੋ ਮਲੇਰ ਕੋਟਲਾ ਦੇ ਰੱਕੜ ਵਿਚ ਆਪਣਾ ਇਕ ਭਰਾ ਅਤੇ ਤਿੰਨ ਪੁੱਤਰ ਸ਼ਹੀਦ ਕਰਵਾ ਕੇ ਆਈ ਸੀ। ਉਸ ਨੂੰ ਜਦੋਂ ਪਿੰਡ ਦੇ ਸਰਕਾਰੀ ਟੁਕੜ-ਬੋਚਾਂ ਹੌਸਲਾ ਢਾਹਣ ਲਈ ਉਹਦਾ ਮਾਂ ਪੁਣਾ ਜਗਾਇਆ : "ਦੱਸ ਖੇਮੋਂ ! ਤੂੰ ਕੀ ਖੱਟਿਆ ਕੂਕਿਆਂ ਦੇ ਗੁਰੂ ਤੋਂ, ਨਿਪੁੱਤੀ ਹੋ ਕੇ ਬਹਿ ਗਈ ਏਂ। ਭਰਾ ਵੀ ਮਰਵਾ ਲਿਆ ਈ !"

ਉਹਦਾ ਹੌਸਲਾ ਡਿੱਗਾ ਨਹੀਂ, ਇਰਾਦਾ ਖੁੰਢਾ ਨਹੀਂ ਹੋਇਆ, ਸਗੋਂ ਉਸ ਨੇ ਜਜ਼ਬੇ ਜਗਾਂਦੇ ਰਉਂ ਵਿਚ ਟਕੋਰਿਆ : "ਦੁਸ਼ਮਣੋਂ ! ਇਹਨਾਂ ਗੱਲਾਂ ਨੇ ਹੀ, ਇਸ ਝੂਠੇ ਮੋਹ ਨੇ ਹੀ ਦੇਸ਼ ਨੂੰ ਗ਼ੁਲਾਮ ਕੀਤਾ ਏ। ਹਰ ਕੋਈ ਆਪਣੇ ਘਰੋਗੇ ਸੁਖ ਅਤੇ ਨਿੱਜੀ ਲਾਭ ਨੂੰ ਹੀ ਸਾਹਵੇਂ ਰਖਦਾ ਏ ਜੇ ਦੇਸ਼ ਤੇ ਦੁਖੀਆਂ ਦਾ ਧਿਆਨ ਰਖਿਆ ਜਾਵੇ ਤਾਂ ਕਿਉਂ ਇਹ ਸੋਚ ਉਠੇ। ਮੇਰਾ ਤੇ ਜੀ ਕਰਦਾ ਏ ਮੇਰੇ ਦਸ ਪੁੱਤਰ ਹੋਰ ਹੋਣ ਤੇ ਮੈਂ ਫਿਰ ਇਸ ਸੱਚ ਤੇ ਝੂਠ ਦੀ ਲੜਾਈ ਵਿਚ ਝੋਕ ਦਿਆਂ !"

ਇਕ ਗਰੁਪ ਹੋਰ ਹੈ ਜੋ ਅਧਿਆਤਮਕਤਾ ਦੀਆਂ ਉਚਾਈਆਂ ਉਤੇ ਸਹਿਜ ਭਾ ਵਿਚਰਦਾ ਰਿਹਾ। ਆਤਮ-ਪਰਮਾਤਮ ਦੀਆਂ ਗੱਲਾਂ ਕਰ ਕੇ ਇਹ ਭੇਖ-ਦਿਖਾਈ ਨਹੀਂ ਕਰ ਰਹੀਆਂ ਸਨ ਸਗੋਂ ਭਾਰਤੀਆਂ ਦੀ ਧਰਮ ਪਰਾਇਣਤਾ ਦੀ ਯਥਾਰਥਕਤਾ ਨੂੰ ਰੂਪਮਾਨ ਕਰਦੀਆਂ ਸਨ। ਇਕ ਦੋ ਉਦਾਹਰਣ ਇਹਦੇ ਵੀ ਪੇਸ਼ ਹਨ :

ਪਿੰਡ ਚੰਬਾ, ਜ਼ਿਲਾ ਅੰਮ੍ਰਿਤਸਰ ਵਿਚ ਇਕ ਨਾਮਧਾਰਨ ਮਾਈ ਦਾਨੀ ਬ੍ਰਹਮ ਗਿਆਨਣ ਦੇ ਤੌਰ ਤੇ ਵਾਹਰੇ ਵਿਚ ਪ੍ਰਸਿੱਧ ਸੀ। ਇਹ ਉਹੋ ਮਾਈ ਹੈ ਜਿਸ ਦੀ ਬਿਰਧ ਆਯੂ ਵਿਚ, ਕਿਹਾ ਮੰਨ ਕੇ ਬਿਆਸ ਦਰਿਆ ਪਿੰਡ ਦੇ ਨਾਲ

ਆ ਲਗਾ — ਕਿਉਂਕਿ ਉਹ ਨੇਮ ਨਾਲ ਦਰਿਆ ਤੇ ਇਸ਼ਨਾਨ ਕਰਨ ਜਾਇਆ ਕਰਦੀ ਸੀ ਤੇ ਹੁਣ ਉਸ ਦਾ ਸਰੀਰ ਮਦਦ ਨਹੀਂ ਸੀ ਕਰਦਾ। ਇਸ ਮਾਈ ਦੇ ਇਕਲੌਤੇ ਪੁੱਤਰ ਨੂੰ — ਉਦੋਂ ਇਸ ਦਾ ਪਤੀ ਚਲਾਣਾ ਕਰ ਚੁਕਾ ਹੋਇਆ ਸੀ — ਲੋਭੀ ਸ਼ਰੀਕਾਂ ਨੇ ਜਾਇਦਾਦ ਪਿਛੇ ਕਤਲ ਕਰ ਦਿਤਾ। ਪੁਲਿਸ ਨੇ ਪੁੱਛ-ਗਿੱਛ ਕੀਤੀ। ਮਾਈ ਦਾ ਉੱਤਰ ਸੀ : "ਜਿਸ ਨੇ ਦਿਤਾ ਸੀ ਉਹੋ ਲੈ ਗਿਆ ਹੈ, ਕਿਹਨੂੰ ਦੋਸ਼ ਦਿਆਂ ! ਜੇ ਉਸ ਨੇ ਨਾ ਲਿਜਾਣਾ ਹੁੰਦਾ ਤਾਂ ਹੋਰ ਬਿਧਾਂ ਬਣ ਜਾਂਦੀਆਂ। ਮੇਰੀ ਕੋਈ ਸ਼ਕਾਇਤ ਨਹੀਂ।"

ਜਦੋਂ ਉਸ ਲੜਕੇ ਦੇ ਸਤ੍ਹਾਰੀਏ ਸਮੇਂ ਪਾਠ ਦਾ ਭੋਗ ਪੈਣ ਲਗਾ ਤਾਂ ਮਾਈ ਦਾਨੀ ਨੇ ਉਹਨਾਂ ਸ਼ਰੀਕਾਂ ਨੂੰ ਭੋਗ ਦੇ ਮੌਕੇ ਸੱਦਿਆ ਤੇ ਪ੍ਰਸ਼ਾਦ ਪਾਣੀ ਉਸੇ ਰਉਂ ਵਿਚ ਛਕਾਇਆ ਜਿਸ ਨਾਲ ਦੂਜੇ ਭਾਈਚਾਰੇ ਨੂੰ ਛਕਾ ਰਹੀ ਸੀ। ਉਹਨਾਂ ਖਿਸਿਆਨੇ ਜਿਹੇ ਹੋਇਆਂ ਨੂੰ ਫੇਰ ਅਖਿਓਸੂ : "ਤੁਹਾਡਾ ਕਸੂਰ ਕੋਈ ਨਹੀਂ — ਉਹਦੀ ਉਮਰ ਹੀ ਏਨੀ ਸੀ।" ਉਹ ਸਾਰੇ ਇਸ ਵਤੀਰੇ ਤੋਂ ਪ੍ਰੇਰਿਤ ਹੋਏ, ਭਜਨ ਪੁਛ, ਅੰਮ੍ਰਿਤ ਛਕ ਮਾਈ ਦੇ ਸੇਵਕ ਬਣ ਗਏ।

ਪਿੰਡ ਬਬਰਾਂ ਜ਼ਿਲਾ ਗੁਜਰਾਂਵਾਲਾ ਦੀ ਮਾਈ ਜਿੰਦਾਂ ਵੀ ਲੋਕ ਲਾਜ ਨੂੰ ਉੱਚੀ ਮਨਜ਼ਲ ਵਾਲੀ ਹੋ ਨਿੱਬੜੀ। ਇਹ ਬੜੀ ਸੁਹਣੀ, ਉੱਚੀ ਲੰਮੀ ਤੇ ਜੋਬਨਵੰਤ ਸੀ। ਸੰਤ ਮੰਗਲ ਸਿੰਘ ਧਾਰੋਕਿਆਂ ਵਾਲਿਆਂ ਨਾਲ ਇਸ ਦਾ ਪ੍ਰੇਮ ਸੀ। ਏਨਾ ਕਿ ਲੋਕ ਵੰਨ-ਸੁਵੰਨੀਆਂ ਗੱਲਾਂ ਕਰਦੇ, ਪਰ ਇਹ ਨਿਰਭੈ ਸੰਤਾਂ ਨੂੰ ਮਿਲਦੀ ਗਿਲਦੀ। ਇਕ ਦਿਨ ਧਾਰੋਕਿਆਂ ਨੂੰ ਜਾਂਦਿਆਂ ਵੇਖ ਦੋ ਕਦੌੜ ਜੱਟਾਂ ਨੇ ਪਿੱਛਾ ਕੀਤਾ। ਨੇੜੇ ਜਾ ਕੇ ਗੱਲਾਂ ਕਰਨ ਲਗੇ :

"ਇਹ ਉਹੋ ਤਖਾਣੀ ਹੈ ਜੋ ਧਾਰੋਕਿਆਂ ਦੇ ਕੂਕੇ ਸੁਨਿਆਰੇ ਨਾਲ ਰਲੀ ਹੋਈ ਏ।"

ਸੁਣ ਕੇ, ਜਿੰਦਾਂ ਨੇ ਪਿੱਛਾ ਕਰਨ ਵਾਲਿਆਂ ਵਲ ਮੂੰਹ ਕਰ ਕੇ ਆਖਿਆ :

"ਵੀਰਾ, ਤੁਹਾਡੀ ਜ਼ਬਾਨ ਹੀ ਸੁਲੱਖਣੀ ਹੋਵੇ — ਸੰਤ ਮੈਨੂੰ ਨਾਲ ਰਲਾ ਲੈਣ — ਮੈਨੂੰ ਤਾਂ ਅਜੇ ਸੰਤ ਰਲਾਂਦੇ ਨਹੀਂ।" ਅਤੇ ਤੁਰੀ ਤੁਰੀ ਜਾਂਦੀ ਮਸਤੀ ਵਿਚ ਗਾਉਣ ਲਗੀ :

> "ਮੈਂ ਉਹਨਾਂ ਸਾਧਾਂ ਨਾਲ ਰੱਤੀ ਆਂ
> ਜਿਨ੍ਹਾਂ ਦੇ ਨੈਣ ਗੂੜ੍ਹੇ ਸਾਈਂ ਵਾਲੀਆਂ ਅੱਖੀਆਂ।"

ਤੀਸਰਾ ਗਰੁੱਪ ਉਹ ਹੈ ਜੋ ਸਮਾਜ ਸੇਵਾ ਵਿਚ ਜੁੱਟਿਆ ਰਹਿੰਦਾ।

ਇਹਨਾਂ ਵਿਚੋਂ ਭੈਣੀ ਸਾਹਿਬ ਰਹਿੰਦੀਆਂ ਬੀਬੀਆਂ ਰੋਜ਼ਾਨਾ ੧੦-੧੦ ਸੇਰ ਪੱਕਾ ਆਟਾ ਪੀਹ ਕੇ ਲੰਗਰ ਦੀ ਰੋਟੀ ਮੂੰਹ ਪਾਂਦੀਆਂ। ਆਏ-ਗਏ ਸਿੱਖ ਸਾਧ ਲਈ ਤਨ ਮਨ ਨਿਛਾਵਰ ਕੀਤੀ ਰਖਦੀਆਂ। ਆਖ਼ਰ ਆਪਣੇ ਕੇਂਦਰ ਵਿਚ ਆਉਂਦੇ ਲੋਕੀਂ ਭੁੱਖਣ-ਭਾਣੇ ਤਾਂ ਨਹੀਂ ਸਨ ਨ ਰਹਿਣ ਦੇਣ।

ਪਰ ਨਾਮਧਾਰਨਾਂ ਦੇ ਆਪਣੇ ਆਪਣੇ ਘਰਾਂ ਵਿਚ ਵੀ, ਸਾਰੇ ਦੇਸ ਵਿਚ ਉਨ੍ਹਾਂ ਨਾਮਧਾਰੀਆਂ ਦਾ ਤਾਂਤਾ ਬੱਝਾ ਰਹਿੰਦਾ ਜੋ ਦੇਸ਼ ਵਿਚ ਇਕ ਨਵੀਂ ਰਾਸ਼ਟਰੀ ਭਾਵਨਾ ਦਾ ਸੰਚਾਰ ਅਤੇ ਸਿੱਖੀ ਦਾ ਪਰਚਾਰ ਕਰਨ ਹਿਤ ਇਕ ਤੋਂ ਦੂਜੀ ਥਾਂ ਤੇ ਜਾਂਦੇ ਆਉਂਦੇ ਰਹਿੰਦੇ। ਕਬੀਰ ਜੀ ਦੀਆਂ ਉਹ ਤੁਕਾਂ ਕਰੀਬ ਹਰ ਨਾਮਧਾਰੀ ਘਰ ਉਤੇ ਪੂਰੀ ਤਰ੍ਹਾਂ ਢੁਕਦੀਆਂ ਸਨ :

ਇਕ ਦੁਇ ਮੰਦਰ, ਇਕ ਦੁਇ ਬਾਟ।
ਹਮ ਕਉ ਸਾਥਰ ਉਨ ਕਉ ਖਾਟ।
ਮੂੰਡ ਪਲੋਸ ਕਮਰ ਬੰਧ ਪੋਥੀ।
ਹਮ ਕਉ ਚਾਬਨ ਉਨ ਕਉ ਰੋਟੀ।

ਫਰਕ ਸਿਰਫ਼ ਏਨਾਂ ਸੀ ਕਿ ਇਕ ਤਾਂ ਏਥੇ ਹਰ ਘਰ ਵਿਚ ਸੇਵਕ-ਲੋਈ ਸੀ ਤੇ ਉਹ ਸ਼ਕਾਇਤ ਨਹੀਂ ਸੀ ਕਰਦੀ ਦੂਜੇ ਪਰਾਹੁਣਚਾਰੀ ਮੂੰਡ-ਪਲੋਸਾਂ ਦੀ ਨਹੀਂ ਕੇਸਾਂ-ਧਾਰੀਆਂ ਦੀ ਸੀ। ਇਕ ਦੋ ਨਮੂਨੇ ਅਜਿਹੀਆਂ ਸੇਵਕ ਇਸਤਰੀਆਂ ਦੇ ਦੇਣੇ ਵੀ ਯੋਗ ਹਨ :

ਪਿੰਡ ਖਾਰਾ, ਜ਼ਿ: ਸਿਆਲਕੋਟ (ਹੁਣ ਪਾਕਿਸਤਾਨ) ਦੇ ਈਸ਼ਰ ਸਿੰਘ ਤੇ ਹਰਿ ਕੌਰ ਸੇਵਕਾਂ ਅਤੇ ਰੰਗੇ ਹੋਏ ਲੋਕਾਂ ਦੀ ਜੋੜੀ ਸੀ। ਜੋ ਕਮਾਉਂਦੇ ਉਸ ਦਾ ਦਾਲ-ਸੀਧਾ ਤੇ ਹੋਰ ਖਾਣ ਜੋਗ ਪਦਾਰਥ ਲੈ ਭਾਂਡੇ ਭਰ ਰਖਦੇ। ਝੋਲੀਆਂ ਭਰ ਭਰ ਲੋੜਵੰਦਾਂ ਨੂੰ ਵੀ ਦਿੰਦੇ ਅਤੇ ਆਏ-ਗਏ ਨਾਮਧਾਰੀਆਂ ਲਈ ਵੀ ਦਿਨ ਰਾਤ ਇਕ ਕਰ ਸੇਵਾ ਨਿਭਾਉਂਦੇ।

ਇਕ ਦਿਨ ਘਰ ਕੁਝ ਸਿੰਘਾਂ ਦਾ ਜਥਾ ਆਇਆ। ਰਾਤ, ਕੁਵੇਲੇ ਅੰਨ ਜਲ ਦੀ ਸੇਵਾ ਕਰਦਿਆਂ ਹਰਿ ਕਰ ਦੇ ਪੈਰਾਂ ਤੇ ਸੱਪ ਲੜ ਗਿਆ। ਬੀਬੀ ਨੇ ਛੇਤੀ ਨਾਲ ਉਸ ਨੂੰ ਦਾਬੜੇ ਨਾਲ ਢੱਕ ਦਿਤਾ ਤੇ ਆਪ ਕੰਮੇਂ ਲਗੀ ਰਹੀ। ਅਗਲੇ ਦਿਨ ਅੰਮ੍ਰਿਤ ਵੇਲੇ ਉਠ ਇਸ਼ਨਾਨ ਕਰ ਕੇ ਫਿਰ ਸੇਵਾ ਵਿਚ ਜੁਟ ਪਏ। ਇਹ ਚੇਤਾ ਹੀ ਭੁੱਲ ਗਿਆ ਕਿ ਰਾਤੀਂ ਸੱਪ ਵੀ ਲੜਿਆ ਸੀ। ਦਿਨ ਚੜ੍ਹੇ ਦਾਬੜਾ ਚੁਕ ਕੇ ਵੇਖਿਆ, ਸੱਪ ਮਰਿਆ ਪਿਆ ਸੀ।

ਮਾਤਾ ਜੀਊਣ ਕੌਰ ਜੀ, ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜਣਨੀ, ਕਿਨ ਰੀਸਾਂ ਕਰਨੀਆਂ ਨੇ ਉਨ੍ਹਾਂ ਦੀ ਉਦਾਰਤਾ, ਸੇਵਾ ਤੇ ਸਿਦਕ ਨਾਲ। ਜਿਉਂ ਦੇ ਉਹ ਗੁਰੂ ਘਰ ਵਿਚ ਆਏ ਉਹਨਾਂ ਦੁੱਧਾਂ, ਘਿਉਆਂ, ਬਦਾਮਾਂ, ਖੰਡਾਂ ਦੀ ਕਦੇ ਤੋਟ ਨਹੀਂ ਆਉਣ ਦਿਤੀ। ਹਰ ਅਭਿਆਗਤ, ਲੋੜਵੰਦ ਨੂੰ ਬੱਸ-ਬੱਸ ਕਰਵਾ ਕੇ ਤੋਰਿਆ। ਗੁਰੂ ਪਤਨੀ ਤੇ ਗੁਰੂ ਮਾਤਾ ਹੋਣ ਦਾ ਰਿਜ਼ਮ ਮਾਤਰ ਵਿਚ ਧਿਆਨ ਨਾ ਲਿਆ ਕੇ ਹਰੇਕ ਆਏ ਦੀ ਸੇਵਾ ਕੀਤੀ। ਏਥੋਂ ਤਕ ਕਿ ਭੈਣੀ ਸਾਹਿਬ ਦਾ ਇਕ ਗੁਰ-ਦੋਖੀ ਪਰਵਾਰ, ਜੋ ਗੁਰੂ ਘਰ ਦੀਆਂ ਚੁਗਲੀਆਂ ਤੋਂ ਛੁੱਟ ਸਰਕਾਰੇ ਦਰਬਾਰੇ ਕੋਈ ਨ ਕੋਈ ਮੁਕੱਦਮਾ ਵੀ ਕੀਤੀ ਰਖਦਾ ਸੀ, ਉਹ ਵੀ ਮਾਤਾ ਜੀ ਤੋਂ ਮੰਗਣ ਆਇਆ ਖ਼ਾਲੀ ਨਹੀਂ ਗਿਆ — ਖਾਣ ਪੀਣ ਦੀਆਂ ਵਸਤਾਂ ਤੋਂ ਲੈ ਕੇ ਕਚਹਿਰੀ ਜਾਣ ਦਾ ਖ਼ਰਚ ਲੈ ਕੇ ਵੀ ਤੁਰਿਆ। ਬਿਨਾਂ ਭੇਖ ਭਰਮ ਦੇ ਵਿਤਕਰੇ ਤੋਂ ਜਿਵੇਂ ਮਾਤਾ ਜੀਊਣ ਕੌਰ ਜੀ ਗੁਰੂ ਕਾ ਲੰਗਰ ਵਰਤਾ ਗਏ ਹਨ, ਸਦੀਆਂ ਪਿਛੋਂ ਹੀ ਕੋਈ ਐਸੀ ਉਦਾਰ ਆਤਮਾ ਦਾ ਆਉਣਾ ਚਿਤਵਿਆ ਜਾ ਸਕਦਾ ਹੈ।

ਇੰਜ ਇਸਤਰੀਆਂ ਨੇ ਸਮਾਜ ਲਈ ਲੋੜੀਂਦੇ ਸਾਰੇ ਪੱਖਾਂ ਉਤੇ ਆਪਣਾ ਸੁਤੰਤਰ ਪ੍ਰਭਾਵ ਪਾਇਆ। ਅਤੇ ਅੱਜ ਜਿਸ ਥਾਵੇਂ ਇਸਤਰੀ ਸਮਾਜ ਖਲੋਤਾ ਹੈ ਤੇ ਜਿਵੇਂ ਸਾਰੇ ਸੰਸਾਰ ਵਿਚ ਇਸਤਰੀ ਜਾਤੀ ਦੀ ਸੁਣੀ ਗਈ ਅਤੇ ਸੁਣੀ ਜਾ ਰਹੀ ਹੈ — ਇਹ ਇਸ ਤਰ੍ਹਾਂ ਕਦੇ ਨਾ ਹੋ ਸਕਦਾ ਜੇ ਮੂਲ ਰੂਪ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਏਸ ਪਾਸੇ ਕ੍ਰਿਪਾ ਦ੍ਰਿਸ਼ਟੀ ਨਾ ਹੁੰਦੀ।

ਅਜਿਹੇ ਪੱਖਾਂ ਨੂੰ ਵਿਚਾਰਦਿਆਂ ਹੀ ਸ: ਕਪੂਰ ਸਿੰਘ ਆਈ. ਸੀ. ਐਸ. ਨੇ ਆਪਣੀ ਪੁਸਤਕ "ਸਪਤ ਸਰਿੰਗ" ਵਿਚ ਲਿਖਿਆ ਹੈ :

"ਸਿਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿਛੋਂ, ਬਾਬਾ ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਤੇ ਰਾਹਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿਚ ਮਰਦ ਤੇ ਇਸਤਰੀ ਦੀ ਸੰਪੂਰਣ ਤੇ ਮੁਕੰਮਲ ਏਕਤਾ ਦਾ ਪਰਚਾਰ ਕੀਤਾ ਤੇ ਆਪਣੇ ਪਰਚਾਰ ਵਿਚ ਸਫਲ ਹੋਏ। ਜੇ ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਵੀ ਦੇਈਏ, ਤਾਂ ਉਹਨਾਂ ਦਾ ਇਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਰੋਮਣੀ ਸੁਧਾਰਕਾਂ ਦੀ ਸਫ਼ ਵਿਚ ਖੜਾ ਕਰ ਦੇਂਦਾ ਹੈ। [ਸਪਤ ਸਰਿਂਗ

# ਨਿੱਕੀਆਂ ਗੱਲਾਂ–ਵਡੇਰੇ ਅਰਥ

ਗੁਰੂ ਰਾਮ ਸਿੰਘ ਜੀ ਨੇ ਏਨਾ ਕੁਝ ਨਿੱਘਰੀ ਹੋਈ ਇਸਤਰੀ ਜਾਤੀ ਵਾਸਤੇ ਸੋਚਿਆ ਅਤੇ ਕੀਤਾ ਕਿ ਕਿਸੇ ਇਕੱਲੇ ਵੱਡੇ ਆਦਮੀ ਦੇ ਜ਼ਿਮੇਂ ਇਹ ਸਤਿਕਾਰ ਨਹੀਂ ਜਾਂਦਾ ਜਿੰਨਾਂ ਉਹਨਾਂ ਇਕੱਲਿਆਂ, ਅਤੇ ਏਡੇ ਨਵੇਕਲੇ ਪਿੰਡ ਜਨਮ ਲੈ ਕੇ ਕਰ ਦਿਤਾ ਜੋ ਸੜਕੋਂ ਦੂਰ, ਘਣੀ ਅਬਾਦੀਓਂ ਰਹਿਤ, ਨਾ ਸ਼ਹਿਰ ਨਾ ਕਸਬਾ— ਸਗੋਂ ਸਧਾਰਨ ਜੇਹੇ ਪਿੰਡ ਦੀ ਵੀ ਇਕ ਪੱਤੀ ਦਾ ਵੱਖਰਾ ਵਸੇਬਾ ਸੀ।

ਜਦੋਂ ਗੁਰੂ ਰਾਮ ਸਿੰਘ ਜੀ ਦੀ ਮਾਨਸਿਕ ਪ੍ਰਕਿਰਿਆ ਅਤੇ ਪ੍ਰਾਪਤ ਕੀਤੇ ਪ੍ਰਭਾਵਾਂ ਵਲ ਧਿਆਨ ਦੁੜਾਈਦਾ ਹੈ ਤਾਂ ਉਹਨਾਂ ਬਾਰੇ ਜਿੰਨਾ ਕੁਝ ਲਿਖਤੀ ਤੌਰ ਤੇ ਦ੍ਰਿਸ਼ਟੀਗੋਚਰ ਹੁੰਦਾ ਹੈ ਉਸ ਵਿਚ ਪੰਜ-ਛੇ ਇਸਤਰੀਆਂ ਵਿਸ਼ੇਸ਼ ਕਰ ਨਜ਼ਰੇ ਪੈਂਦੀਆਂ ਹਨ : ਮਾਤਾ ਸਦਾ ਕੌਰ — ਮਾਤਾ, ਮਾਤਾ ਜੱਸਾਂ ਜੀ — ਮਹਿਲ, ਮਾਤਾ ਰਾਮ ਕੌਰ — ਮਾਮੀ, ਬੀਬੀ ਭੋਲੀ — ਮਾਮੇ ਦੇ ਪੁਤਰ ਦੀ ਪਤਨੀ, ਅਰਥਾਤ ਭਰਜਾਈ ਅਤੇ ਆਪ ਜੀ ਦੀਆਂ ਦੋਵੇਂ ਧੀਆਂ ਬੀਬੀ ਦਇਆ ਕੌਰ ਅਤੇ ਬੀਬੀ ਨੰਦਾਂ। ਇਸ ਤੋਂ ਬਿਨਾਂ ਇਕ ਚਰਿਤਰ ਹੈ ਸੱਕੀ ਤੇ ਛੋਟੀ ਭਰਜਾਈ — ਬੀਬੀ ਸਾਹਿਬ ਕੌਰ। ਛੋਟੀ ਉਮਰ ਤੋਂ ਲੈ ਕੇ ਮੁੜ–ਸਿਖੀ ਸਿਰਜਨਾ ਤਕ ਉਪ੍ਰੋਕਤ ਇਸਤਰੀਆਂ ਨੇ ਹੀ ਕਿਸੇ ਨ ਕਿਸੇ ਰੂਪ ਵਿਚ ਇਸਤਰੀ–ਸੋਝੀ ਕਰਵਾਈ।

ਸਤਿਗੁਰੂ ਜੀ ਨੇ ਮੁੱਢਲਾ ਅਤੇ ਪੂਰਬਲਾ ਪਿਆਰ ਤਾਂ ਕੇਵਲ ਮਾਤਾ ਸਦਾ ਕੌਰ ਤੋਂ ਹੀ ਪ੍ਰਾਪਤ ਕੀਤਾ — ਜ਼ਰਾ ਕੁ ਵੱਡੇ ਹੋਏ ਤਾਂ ਇਕ ਹੋਰ ਇਸਤਰੀ ਦਾ ਡੂੰਘਾ ਤੇ ਪਿਆਰਾ ਪ੍ਰਭਾਵ ਪਿਆ ਇਹ ਸੀ ਮਾਮੀ ਰਾਮ ਕੌਰ। ਇਹ ਦੋਵੇਂ ਹੀ ਪ੍ਰੌਢ ਇਸਤਰੀਆਂ ਸਤਿਗੁਰੂ ਜੀ ਦੇ ਬਾਲ–ਜੀਵਨ ਵਿਚ ਆਈਆਂ ਅਤੇ ਇਹਨਾਂ ਦੇ ਸਨੇਹ ਦੀ ਗੰਗਾ ਨੇ ਸ੍ਰੀ ਜੀ ਨੂੰ ਬਾਰ–ਬਾਰ ਦੀਆਂ ਪਿਆਰ ਛੱਲਾਂ ਨਾਲ ਨੁਹਾਈ ਰਖਿਆ।

ਸਤਿਗੁਰੂ ਜੀ ਦਾ ਆਗਮਨ ਮਾਂ ਦੇ ਪੇਟੋਂ ਇਕ ਮਸ਼ਕ ਜੇਹੀ ਦੀ ਸ਼ਕਲ

ਵਿਚ ਹੋਇਆ ਸੀ ਜਿਸ ਨੂੰ ਦਾਈ ਅਤੇ ਪਿਤਾ ਬਾਬਾ ਜੱਸਾ ਸਿੰਘ ਜੀ ਨੇ ਪਰਮੇਸ਼ਰ ਦਾ ਭਾਣਾ ਮੰਨ ਕੇ ਹੀ, ਘਰ ਦੇ ਵਿਹੜੇ ਵਿਚ ਟੋਆ ਪੁੱਟ ਕੇ ਦਬਾਅ ਦਿਤਾ। ਪਰ ਸਤਿਗੁਰੂ ਤਾਂ ਆਪਣੀ ਮਾਂ ਦੀ ਵੱਖੀ ਨਾਲ ਓਸੇ ਵਿਸਮਾਦੀ ਅਤੇ ਅਣ ਵਿਕਸਤ ਅਵਸਥਾ ਵਿਚ ਪਏ ਸਨ, ਜਿਸ ਨੂੰ ਤਕ ਕੇ ਹਰ ਮਾਂ ਸਦਕੇ-ਵਾਰਨੇ ਜਾਂਦੀ ਹੈ। ਮਾਂ ਨੇ ਮੁੱਢ ਤੋਂ ਹੀ ਆਪਣੇ ਪੁਤਰ ਨੂੰ ਅਲੌਕਿਕ ਮਿਥ ਕੇ ਉਸ ਵਲ ਬੇਧਿਆਨਾ ਰਵੱਈਆ ਕਦੇ ਨਹੀਂ ਸੀ ਰਖਿਆ, ਨਾਲੇ ਇਹੋ ਤਾਂ ਉਸ ਦੇ ਪਲੇਠੀ ਦੇ ਪੁਤਰ ਸਨ।

ਜਦੋਂ ਮਾਂ ਢਾਈ ਮਹੀਨੇ ਬਾਅਦ ਆਪਣੇ ਪੇਕੀਂ ਨੰਗਲ (ਲੁਧਿਆਣੇ) ਕੁਝ ਸਮੇਂ ਲਈ ਗਈ ਅਤੇ ਅਜੇ ਉਸ ਨੂੰ ਛੇ ਕੁ ਮਹੀਨੇ ਵੀ ਰਹਿਣੇ ਨਸੀਬ ਨਹੀਂ ਸੀ ਹੋਏ ਕਿ ਬਾਬਾ ਜੱਸਾ ਸਿੰਘ, ਪੁੱਤਰ-ਮੁਖ ਤੱਕਣ ਨੂੰ ਵਿਆਕੁਲ, ਲੈਣ ਲਈ ਆ ਗਏ। ਨਾਨੀ ਖੀਵੀ ਜੀ ਆਪਣੇ ਜੁਆਤਰੇ ਦੀ 'ਏਡੀ ਕਾਹਲੀ' ਨੂੰ ਟਾਲਣ ਲਈ ਇਕੋ ਹੀ ਬਹਾਨਾ ਲਾ ਸਕੇ : "ਨਾ ਬਈ, ਅਜੇ ਨਹੀਂ, ਜ਼ਰਾ ਖਲੋਣ ਜੋਗਾ ਹੋ ਲੈਣ ਦੇ। ਤਦ ਤਕ ਮੇਰਾ ਜੀਅ ਵੀ ਲਗਾ ਰਹੇਗਾ।"

ਬਾਬਾ ਜੱਸਾ ਸਿੰਘ ਜੀ ਨੂੰ ਹੋਰ ਵਿਛੋੜਾ ਚੰਗਾ ਨਹੀਂ ਸੀ ਲਗਦਾ। ਉਹ ਇਸ ਬਹਾਨੇ ਦਾ ਕੀ ਜਵਾਬ ਦਿੰਦੇ ਪਰ ਨਿੱਕਾ ਜਿਹਾ ਬਾਲ ਹੀ ਉਨ੍ਹਾਂ ਦੀ ਮਦਦ ਲਈ ਪਿਤਾ ਦੀ ਉਂਗਲੀ ਫੜ ਉਠ ਖਲੋਤਾ ਅਤੇ ਏਨਾ ਕੁਝ ਕਾਫ਼ੀ ਸੀ ਮਾਂ-ਪੁੱਤ ਨੂੰ ਭੈਣੀ ਸਾਹਿਬ ਲੈ ਆਉਣ ਲਈ।

ਮਾਂ ਤਾਂ ਅੱਗੇ ਵੀ ਬੜੀ ਧਿਆਨ ਭਰਪੂਰ ਸੀ ਪਰ ਇਸ ਪਤੀ-ਵਿਛੋੜੇ ਨੂੰ ਦੂਰ ਕਰਨ ਵਿਚ ਸਹਾਇਕ ਘਟਨਾ ਨੇ ਉਹਦੀਆਂ ਅੱਖਾਂ ਵਿਚ ਆਪਣੇ ਤਾਰੇ ਨੂੰ ਹੋਰ ਵੀ ਵਧੇਰੇ ਜਗਹ ਲੈ ਦਿਤੀ ਅਤੇ ਹਿਰਦੇ ਦੀ ਧੜਕਣ ਹੋਰ ਵੀ ਬਹੁਤੀ ਆਪਣੇ ਅਛਿੰਦੇ ਲਈ ਹਿਤੂ ਕਰ ਦਿਤੀ।

ਸਤਿਗੁਰੂ ਜੀ ਦਾ ਮੰਗਣਾ ਪੰਜ ਸਾਲਾਂ ਦੀ ਉਮਰੇ, ਵਿਆਹ ਸੱਤਵੇਂ ਬਰਸ ਵਿਚ ਅਤੇ ਨੌਕਰੀ ਬਾਈਵੇਂ ਵਰ੍ਹੇ ਅੰਦਰ ਪੜਾਉ ਦੇ ਰੂਪ ਵਿਚ ਉਭਰੇ ਪਰ ਸਤਿਗੁਰੂ ਜੀ ਨੇ ਮਾਂ ਦੀ ਆਗਿਆ ਨੂੰ ਖਿੜੇ ਮੱਥੇ ਅਤੇ ਚਾਉ ਨਾਲ ਪਰਵਾਨ ਕੀਤਾ। ਮਾਤਾ ਸਦਾ ਕੌਰ ਬਹੁਤਾ ਬੋਲਿਆ ਨਹੀਂ ਸੀ ਕਰਦੇ, ਉਹਨਾਂ ਦੀਆਂ ਅੱਖਾਂ ਵਿਚ ਹੀ ਮੋਹ ਦਾ ਉਹ ਚਸ਼ਮਾ ਮੌਜੂਦ ਸੀ ਜਿਸ ਦੀ ਝਲਕ ਮਾਤਰ ਸਤਿਗੁਰੂ ਜੀ ਦੀ ਬਾਲ-ਜੁਆਨੀ ਉਮਰ ਨੂੰ ਰਸ-ਵਿਭੋਰ ਕਰ ਛਡਦੀ।

ਜਦੋਂ ਇਹ ਜਵਾਨੀ ਚੜ੍ਹ ਰਹੇ ਸਨ ਮਾਂ ਸਦਾ ਕੌਰ ਨੇ ਸਾਰੀਆਂ ਰੱਖਾਂ

ਨਾਲ ਪੌਸ਼ਟਿਕ, ਸਵਾਦਿਸ਼ਟ ਅਤੇ ਸੁਅੱਛ ਤੇ ਸੁੱਚੀ ਖ਼ੁਰਾਕ ਦਿਤੀ। ਉਹ ਆਪਣੇ ਘਰ ਵਿਚ ਰਾਮ ਲਛਮਣ ਦੀ ਜੋੜੀ ਆਈ ਹੀ ਮਹਿਸੂਸਦੀ ਸੀ। ਘਰ ਵਿਚ ਵੱਡੀ ਹੋਣ ਦੇ ਨਾਤੇ ਸਭ ਕੁਝ ਹੱਥ ਵੱਸ ਤਾਂ ਉਸੇ ਦੇ ਹੀ ਸੀ, ਸੋ ਇਕ ਤਾਂ ਬਿਨਾਂ ਭੇਦ-ਭਾਵ ਦੇ ਵੱਡੇ-ਛੋਟੇ ਪੁੱਤਰ ਨੂੰ ਛਕਾਂਦੀ ਨਾਲ ਹੀ ਰੁਕ-ਰੁਕ, ਮਿੱਠੀਆਂ ਮਿੱਠੀਆਂ ਗੱਲਾਂ ਕਰ ਕੇ ਜ਼ਿੰਦਗੀ ਵਿਚ ਕੰਮ ਆਉਣ ਵਾਲੀਆਂ ਗੱਲਾਂ, ਉਚੇ ਪੁਰਸ਼ਾਂ ਦੇ ਚਰਿੱਤਰ ਅਤੇ ਕਹਾਣੀਆਂ-ਸਾਖੀਆਂ ਸੁਣਾਂਦੀ ਕਿ ਇਹਨਾਂ ਨੂੰ ਆਪਣੀ ਮਾਂ ਦਾ ਪਿਆਰ ਲਹੂ ਦੇ ਕਣ-ਕਣ ਵਿਚ ਸੰਚਰਦਾ ਲਗਦਾ।

ਜਦੋਂ ਸਤਿਗੁਰੂ ਜੀ ਪਹਿਲੀ ਵਾਰ ਫ਼ੌਜ 'ਚੋਂ ਛੁਟੀ ਆਏ ਤਾਂ ਕੇਵਲ ਬਾਰਾਂ ਦਿਨਾਂ ਦੀ ਹੀ ਆਗਿਆ ਮਿਲੀ। ਛੁਟੀ ਦਾ ਵੀ ਕਾਰਨ ਸੀ। ਸਤਿਗੁਰੂ ਜੀ ਜਵਾਨੀ ਨੂੰ ਕਸੂਤੇ ਪਾਸੇ ਨਾ ਲਗਾ ਕੇ ਨਾਮ-ਬਾਣੀ ਦੇ ਤੇ ਦੇਸ਼ ਦੀ ਸਿਆਸੀ ਹਾਲਤ ਦੇ ਏਨੇ ਜਾਣਕਾਰ ਹੋ ਗਏ ਕਿ ਉਹਨਾਂ ਦੇ ਬੋਲ ਬਾਣੀ ਵਿਚ ਫ਼ੌਜੀ ਡਸਿਪਲਣ ਦੀ ਅੰਧ ਸ਼ਰਧਾ ਨਹੀਂ ਸੀ ਰਹੀ ਅਤੇ ਹਰ ਸਿਪਾਹੀ-ਸਾਥੀ ਅਤੇ ਅਧਿਕਾਰੀ ਨੂੰ ਖਰੀਆਂ ਖਰੀਆਂ ਸੁਣਾ ਦਿੰਦੇ। ਇਹੋ ਕਾਰਨ ਸੀ ਕਿ ਆਦਰ ਯੋਗ ਭਣਵੱਈਏ ਨੇ ਰਾਮ ਸਿੰਘ ਜੀ ਸਿਪਾਹੀ ਦੇ ਘਰ ਚਿੱਠੀ ਘੱਲੀ : ''ਇਹ ਆਵਾ ਗਵਨ ਬੋਲਦਾ ਹੈ — ਫ਼ੌਜੀ ਜ਼ਾਬਤੇ ਦੀ ਪਰਵਾਹ ਨਹੀਂ ਕਰਦਾ — ਮੈਨੂੰ ਤਾਂ ਕੁਝ ਕੁਝ ਕਮਲਾ ਹੋ ਗਿਆ ਜਾਪਦਾ ਹੈ।''

ਚਿੱਠੀ ਪੜ੍ਹ ਕੇ ਸੁਭਾਵਕ ਹੀ ਘਰ ਵਿਚ ਫ਼ਿਕਰ ਹੋਇਆ। ਮਾਂ, ਜਿਹੜੀ ਸਦਾ ਹੀ ਉਸ ਨੂੰ ਹਿਰਦੇ ਦੇ ਪੰਘੂੜੇ ਵਿਚ ਝੂਟੇ ਦਿੰਦੀ ਰਹਿੰਦੀ ਸੀ, ਉਹਦੇ ਢਿੱਡ ਵਿਚ ਮੁੱਕੀ ਵੱਜੀ ਅਤੇ ਉਸ ਨੇ ਪਤੀ ਨੂੰ ਮਨਾਇਆ ਕਿ ਉਹ ਤੁਰਤ ਜਾਵੇ ਅਤੇ ਠੀਕ ਠੀਕ ਹਾਲਤ ਤੋਂ ਜਾਣੂੰ ਹੋਵੇ। ਉਸ ਦੀ ਖ਼ਬਰ ਸੁਰਤ ਬਿਨਾਂ ਚੈਨ ਨਹੀਂ ਮਿਲਣਾ।

ਪਿਤਾ ਜੀ ਨੂੰ ਲਾਹੌਰ, ਪਲਟਣ ਵਿਚ ਆਇਆਂ ਵੇਖ ਰਾਮ ਸਿੰਘ ਜੀ ਦਾ ਮੱਥਾ ਠਣਕਿਆ ਅਤੇ ਪਿਤਾ ਦੀ ਪਰਵਾਨਗੀ ਲੈ ਉਨ੍ਹਾਂ ਨੇ ਮਾਂ-ਦਰਸ਼ਨਾਂ ਲਈ, ਕੋਈ ਵੀ ਕਾਰਨ ਦਸਦਿਆਂ, ੧੨ ਦਿਨਾਂ ਦੀ ਛੁੱਟੀ ਲੈ ਆਂਦੀ ਅਤੇ ਜਦੋਂ ਪਤੀ ਦੇ ਨਾਲ 'ਕਮਲੇ' ਪੁੱਤਰ ਨੂੰ ਪੂਰੀ ਸਿਆਣਪ ਨਾਲ ਘਰ ਆਇਆਂ ਡਿੱਠਾ ਤਾਂ ਮਾਂ ਦੀਆਂ ਆਂਦਰਾਂ ਦੀ ਖ਼ੁਸ਼ੀ ਨੂੰ ਕੌਣ ਬਿਆਨ ਕਰੇ।

ਪ੍ਰਤੀਤ ਹੁੰਦਾ ਹੈ ਸਤਿਗੁਰੂ ਜੀ ਦੇ ਮਾਨਸ ਪਟਲ ਤੇ ਮਿੱਠੇ ਸੁਭਾਅ ਵਾਲੀ

ਮਾਂ ਦਾ ਬੜਾ ਗਹਿਰਾ ਅਸਰ ਪਿਆ ।

ਦੂਜੀ ਮਿੱਠੀ ਇਸਤਰੀ ਸੀ ਮਾਈ ਰਾਮ ਕੌਰ । ਲੁਧਿਆਣੇ ਰਹਿੰਦੀ ਸੀ । ਫ਼ੌਜ ਵਿਚ ਜਾਣ-ਆਉਣ ਸਮੇਂ ਵੀ ਇਹਦਾ ਘਰ ਪਿਆਰੀ ਠਾਹਰ ਸੀ ਤੇ ਜਦੋਂ ਰਾਮ ਸਿੰਘ ਸਤਿਗੁਰੂ ਰੂਪ ਵਿਚ ਪਰਕਾਸ਼ੇ ਉਦੋਂ ਵੀ ਇਹਦਾ ਘਰ ਮੁਖ-ਮੁਕਾਮ ਸੀ । ਭਾਵੇਂ ਮਾਮੇ ਦਾ ਸੁਭਾਅ ਕੁਝ ਖਰ੍ਹਵਾ ਵੀ ਸੀ, ਪਰ ਮਾਮੀ ਰਾਮ ਕੌਰ ਤਾਂ ਆਪਣੇ ਦੁਹਤੇ ਲਈ ਅੱਖੀਆਂ ਵਿਛਾਈ ਰਖਦੀ । ਉਸ ਨੂੰ ਆਪਣੇ ਰਾਮ ਸਿੰਘ ਵਿਚ ਕੁਝ ਅਲੌਕਾਰ ਦਿਸਦਾ ਸੀ । ਉਹ ਸ਼ਰਧਾ ਭਾਵਨਾ ਦੀ ਮੂਰਤ ਬਣੀ, ਜਦ ਤਕ ਘਰ ਰਹਿੰਦੇ ਕ੍ਰਿਸ਼ਨ-ਕਨ੍ਹੱਈਏ ਵਾਂਗ ਨਿਹਾਰਦੀ ਰਹਿੰਦੀ ਤੇ ਜਦੋਂ ਹੋ ਕੇ ਤੁਰ ਜਾਂਦੇ ਤਾਂ ਮੁੜ ਕੇ ਮਿਲਣ ਦੀ ਉਡੀਕ ਵਿਚ ਗਾਉਂਦੀ ਰਹਿੰਦੀ ।

ਮੁਦਕੀ ਦੀ ਲੜਾਈਓਂ ਪਰਤਦਿਆਂ (ਬਾਬਾ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ) "ਲੁਧਿਆਣੇ ਆਏ ਮਾਮੀ ਕੇ ਘਰ...ਮਾਮੀ ਜੀ ਆਈ, ਦੌੜ ਕੇ ਚਰਨੀਂ ਹੱਥ ਲਾਇਆ । ਦਲਾਨ ਮੈ ਪਲੰਘ ਡਾਹ, ਵਿਛਾਵਣਾ ਵਿਛਾਇ ਕੇ ਬੈਠਾਏ ਅਦਬ ਨਾਲ । ਮਾਮੀ ਨੇ ਕਿਹਾ...ਯੁੱਧ ਜੰਗ ਛਿੜੇ ਹੋਏ ਹਨ । ਮੈਨੂੰ ਬੜੀ ਚਿੰਤਾ ਰਹਿੰਦੀ ਸੀ । ਸਤਿਗੁਰੂ ਜੀ ਬਚਨ ਕੀਤਾ : ਤੁਸਾਂ ਦਾ ਪ੍ਰੇਮ ਈ ਸ਼ਿਤਾਬੀ ਲਿਆਇਆ ਹੈ । ਮੈਂ ਸਮਝਿਆ ਜੁ ਕਿਥੇ ਬੁੱਢੀ ਤੁਰਦੀ ਫਿਰੇਗੀ । ਮਾਈ ਰਾਮ ਕੌਰ ਨੇ ਕਿਹਾ : ਮੈਂ ਤਾਂ ਆਪਦੇ ਵਾਸਤੇ ਬੜੀਆਂ ਬੇਨਤੀਆਂ ਕੀਤੀਆਂ ਹੈਂ — ਹੇ ਗੁਰੂ ਨਾਨਕ ਜੀ, ਮੇਰੇ ਰਾਮ ਸਿੰਘ ਕੋ ਤੱਤੀ ਵਾਉ ਨ ਲਗੇ । ਹੇ ਗੁਰੂ ਜੀ, ਮੈਂ ਚਾਹੁੰਦੀ ਆਂ ਇਹਨਾਂ ਨੇਤਰਾਂ ਨਾਲ ਦਰਸ਼ਨ ਕਰਾਂ ਗੀ ਤਾਂ ਠੰਢ ਪਵੇਗੀ ।"

ਮਾਮੀ-ਦੁਹਤੇ ਦੇ ਸਨੇਹ ਦਾ ਪ੍ਰਗਟਾਵਾ ਇਹ ਵਾਕ ਵੀ ਕਰਦੇ ਹਨ : (ਇਸ਼ਨਾਨ ਕਰ ਕੇ ਦਰਿਆ ਤੋਂ) "ਮਾਮੀ ਕੇ ਘਰ ਆਏ । ਮਾਮੀ ਜੀ ਪ੍ਰਸ਼ਾਦਾ ਬਣਾਉਂਦੇ ਹੈਂ । ਕੋਲ ਬੈਠ ਗਏ । ਬਚਨ ਕੀਤਾ : ਮਾਮੀ ਪ੍ਰਸ਼ਾਦੇ ਤਾਂ ਸੁਹਣੇ ਬਣਾਉਂਦੀ ਹੈ ਮਾਨੋ ਖ਼ਰਾਦ ਕੇ ਲਾਹ ਰਖੇ ਹਨ ।"

ਆਪਣੇ ਲੜਕੇ ਦਾ ਅੱਠ ਕੁ ਮਹੀਨਿਆਂ ਬਾਅਦ ਹੀ ਪੂਰਿਆਂ ਹੋ ਜਾਣਾ ਵੀ ਗੁਰੂ ਰਾਮ ਸਿੰਘ ਜੀ ਨੇ ਪਹਿਲੀ ਵਾਰ ਮਾਮੀ ਜੀ ਦੇ ਘਰੋਂ ਹੀ ਸੁਣਿਆ ਅਤੇ ਮੁਕਾਣ ਦੇ 'ਤੌਰ ਤੇ' ਜਾਣ ਲਈ ਵੀ ਆਪ ਨੇ ਮਾਮੀ ਨੂੰ ਹੀ ਨਾਲ ਚਲਣ ਲਈ ਰਜ਼ਾਮੰਦ ਕੀਤਾ । ਇਹ ਆਤਮੀਅਤਾ, ਪਰਸਪਰ ਪਛਾਣ ਹੀ ਸੀ ਜਿਸ ਨੇ ਗੁਰੂ ਰਾਮ ਸਿੰਘ ਜੀ ਲਈ ਇਸਤਰੀ ਸਤਿਕਾਰ-ਪਿਆਰ ਦੇ ਦਰ ਖੋਲ੍ਹੇ ਅਤੇ ਇਹਨਾਂ ਦਾ 'ਜੀਵਣਾ' ਹੀ ਸੀ ਜਿਸ ਤੋਂ ਸਮੁਚੀ ਇਸਤਰੀ ਜਾਤੀ

ਲਈ ਸਤਿਗੁਰਾਂ ਦੀ ਪਹੁੰਚ ਬਣੀ।

ਭਾਈ ਸੰਤੋਖ ਸਿੰਘ ਜੀ ਦੇ 'ਸਤਿਗੁਰੂ ਬਿਲਾਸ' ਵਿਚੋਂ ਕੁਝ ਕੁ ਟੁਕੜੀਆਂ ਹੇਠ ਦਿੰਦੇ ਹਾਂ ਜਿਨ੍ਹਾਂ ਤੋਂ ਪਤਾ ਲਗੇਗਾ ਕਿ ਗੁਰੂ ਰਾਮ ਸਿੰਘ ਇਸਤਰੀ-ਦੋਖੀਆਂ ਵਲ ਕੀ ਪਹੁੰਚ ਰਖਦੇ ਸਨ :

(ੳ) ਘਟਨਾ ੧੮੫੭ ਈ: ਤੋਂ ਪਹਿਲਾਂ ਦੀ ਹੈ। ਬਿਰਤੀ ਮਸਤਾਨੀ ਸੀ। ਨਾਮ-ਖ਼ੁਮਾਰੀ ਵਿਚ ਰੱਤੇ ਅੱਗੇ-ਪਿਛੇ ਦੀਆਂ ਕਦੀ ਸੁਣਾ ਜਾਂਦੇ। ਇਕ ਦਿਨ, ਰਾਤੀਂ ਛੋਲਿਆਂ ਦਾ ਘੜਾ ਭਰ ਕੇ, ਕੋਠੇ ਉਤੇ ਚੜ੍ਹ, ਪਿਛਲੇ ਪਾਸੇ ਨਾਲ ਲਗਦੇ ਜ਼ਿਮੀਂਦਾਰਾਂ ਵਿਚੋਂ ਇਕ ਦਾ ਨਾਂ ਲੈ ਕੇ ਆਵਾਜ਼ ਮਾਰੀ। ਬਚਨ ਕੀਤਾ : ਆ ਤੈਨੂੰ ਕੁਝ ਦੇਈਏ।...ਪਰ ਨਾਲ ਹੀ ਇਕ ਤੀਵੀਂ ਦਾ ਪੂਰਾ ਨਾਮ ਬੁਲਾ ਕੇ ਕਹਿਣ ਲਗੇ : ਇਹ ਬੜੀ ਪਾਪਣ ਹੈ ਇਸ ਨੂੰ ਨਾ ਦੇਈਂ। ਇਸ ਨੇ ਕੁੜੀਆਂ ਮਾਰੀਆਂ ਹੋਈਆਂ ਨੇ। ਉਸ ਦੇ ਪਤੀ ਦਾ ਵੀ ਨਾਂ ਲੈ ਕੇ ਆਖਿਆ . ਇਹ ਵੀ ਬੜਾ ਪਾਪੀ ਹੈ। ਵੱਢ ਦੇਣ ਲਾਇਕ ਹੈ।

(ਅ) ਅਜੇ ਗੁਰੂ ਰਾਮ ਸਿੰਘ ਦੁਕਾਨਦਾਰੀ ਹੀ ਕਰਦੇ ਸਨ ਕਿ ਇਕ ਦਿਨ ਕੋਠੇ ਤੇ ਚੜ੍ਹਿਆਂ ਆਪਣੀ ਧੀ ਦੇ ਘਰ ਆਏ ਇਕ ਜ਼ਿਮੀਦਾਰ ਤੇ ਨਜ਼ਰ ਪਈ। ਇਹ ਪ੍ਰਸਿਧ ਕੁੜੀ-ਵਿਕਰੇਤਾ ਸੀ। ਸਤਿਗੁਰਾਂ ਨੇ ਉਸ ਨੂੰ ਦੂਰੋਂ ਹੀ ਚਲਾਵਾਂ ਚੱਕਰ ਮਾਰਿਆ। ਜ਼ਖ਼ਮੀ ਹੋ ਗਿਆ। ਰੌਲਾ ਪਿਆ। ਲੋਕ ਕੱਠੇ ਹੋਏ। ਚੱਕਰ ਮਾਰਨ ਦਾ ਕਾਰਨ ਪੁੱਛਿਆ। ਸਤਿਗੁਰਾਂ ਨਿਧੜਕ ਕਹਿ ਦਿਤਾ : ਇਹ ਕੁੜੀਆਂ ਵੇਚਦਾ ਹੈ। ਆਪਣੀਆਂ ਵੀ ਤੇ ਬਿਗਾਨੀਆਂ ਵੀ। ਇਹਨੂੰ ਇਹ ਕੁਕਰਮ ਕਰਦਿਆਂ ਸ਼ਰਮ ਨਹੀਂ ਆਉਂਦੀ? ਮੈਂ ਤਾਂ ਸੋਧਿਆਂ ਹੀ ਕੀਤਾ ਹੈ ਕਿ ਅਗੇ ਤੋਂ ਕੁੜੀਆਂ ਵੇਚਣ ਵਾਲਿਆਂ ਨਾਲ ਐਸੀ ਹੀ ਹੋਇਆ ਕਰੇਗੀ।

(ੲ) ਇਕ ਸਾਲ ਬੜੀ ਔੜ ਲਗੀ। ਦੇਸ ਵਿਚ ਕਾਲ ਪੈ ਗਿਆ। ਲਾਟ ਕਲਕੱਤੇ ਤੋਂ ਲੁਧਿਆਣੇ ਆਇਆ। ਵਡੇ ਵਡੇ ਲੋਕ ਲਾਟ ਦੀ ਮੁਲਾਕਾਤ ਨੂੰ ਆਏ। ਗੁਰੂ ਜੀ ਨੂੰ ਵੀ ਆਦਮੀ ਭੇਜ ਕੇ ਬੁਲਵਾਇਆ। ਗੁਰੂ ਜੀ ਸਿੰਘਾਂ ਨਾਲ, ਘੋੜਿਆਂ ਤੇ ਸਵਾਰ ਹੋ ਕੇ ਪਹੁੰਚੇ। ਅਦਬ ਅਦਾਬ ਸਹਿਤ ਲਾਟ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ : "ਬਾਰਸ਼ ਨਹੀਂ ਪੈਂਦੀ। ਆਪ ਧਰਮਾਤਮਾ ਪੁਰਸ਼ ਹੋ, ਕਿਰਪਾ ਕਰੋ।" ਸਤਿਗੁਰੂ ਜੀ ਨੇ ਸਪੱਸ਼ਟ ਆਖਿਆ : "ਇਹ ਲੋਕ ਵਿਆਜ ਲੈਣਾ ਛੱਡ ਦੇਣ, ਧੀਆਂ ਦਾ ਪੈਸਾ ਲੈਣਾ ਛੱਡ ਦੇਣ ਤੇ ਤੁਸੀਂ ਗਊ ਬੱਧ ਛੱਡ ਦਿਉ, ਅਸੀਂ ਵੀ ਪਰਮਾਤਮਾ ਪਾਸ ਅਰਜ਼ ਕਰਾਂਗੇ।"

ਖ਼ਾਸ

(ਸ) ਸੋਦੋ (ਜ਼ਿਲਾ ਫ਼ੀਰੋਜ਼ਪੁਰ) ਦੇ ਇਕ ਉਦਾਸੀ ਸਾਧ ਨੇ ਕਿਸੇ ਸਿੰਘ ਹੱਥ ਸੁਨੇਹਾ ਭੇਜਿਆ : ਭੈਣੀ ਸਾਹਿਬ ਡੇਰਾ ਵੀ ਚੰਗਾ ਹੈ, ਬੰਦਗੀ ਵੀ ਬੜੀ ਹੁੰਦੀ ਹੈ, ਲੰਗਰ ਵੀ ਖ਼ੂਬ ਚਲਦਾ ਹੈ। ਇਕੋ ਗੱਲ ਮਾੜੀ ਹੈ ਕਿ ਇਥੇ ਜ਼ਨਾਨੀਆਂ ਸਭ ਕੁਝ ਖ਼ਰਾਬ ਕਰ ਦਿੰਦੀਆਂ ਹਨ। ਇਹ ਨਹੀਂ ਰਹਿਣੀਆਂ ਚਾਹੀਦੀਆਂ। ਸਤਿਗੁਰਾਂ ਸਾਧ ਨੂੰ ਮੋੜਵਾਂ ਉੱਤਰ ਭੇਜਿਆ : ਇਹ ਡੇਰਾ ਜੋ ਬਣਿਆ ਹੈ ਸਿੰਘਣੀਆਂ ਵਾਸਤੇ ਈ ਬਣਿਆ ਹੈ। ਜਿਥੇ ਸਿੰਘ ਰਹਿਣਗੇ ਉਥੇ ਸਿੰਘਣੀਆਂ ਵੀ ਰਹਿਣਗੀਆਂ। ਬਥੇਰਾ ਚਿਰ ਇਹਨਾਂ ਨਾਲ ਧੱਕਾ ਹੋ ਲਿਆ ਹੈ।

(ਹ) ਅਨੰਦ ਪੁਰ ਹੋਲੇ (੧੯੨੩ ਬਿ:) ਤੇ ਜਾਂਦਿਆਂ ਰਾਹ ਵਿਚ ਕੀਰਤ ਪੁਰ ਪੜਾਅ ਕੀਤਾ। ਦੀਵਾਨ ਲਗੇ ਤੇ ਇਕ ਜਣੇ ਨੇ ਰੁਪਿਆ ਆ ਮੱਥਾ ਟੇਕਿਆ। ਸਤਿਗੁਰੂ ਜੀ ਨੇ ਰੁਪਿਆ ਦੂਰ ਚਲਾ ਕੇ ਮਾਰਿਆ। ਉਸ ਨੇ ਫਿਰ ਲਿਆ ਕੇ ਅੱਗੇ ਧਰਿਆ। ਸਤਿਗੁਰਾਂ ਦੂਜੀ ਵਾਰ ਵੀ ਪਰ੍ਹਾਂ ਸੁੱਟ ਦਿਤਾ। ਤੀਜੀ ਵਾਰ ਫਿਰ ਭੇਟਾ ਲੈਣੋਂ ਇਨਕਾਰ ਕਰਨ ਤੇ ਕੋਲ ਬੈਠੇ ਬਾਬਾ ਜਵਾਹਰ ਸਿੰਘ ਜੀ ਨੇ ਪੁਛਿਆ : "ਸੱਚੇ ਪਾਤਸ਼ਾਹ, ਇਹ ਕੈਸਾ ਰੁਪਿਆ ਹੈ ?" ਸਤਿਗੁਰੂ ਜੀ ਨੇ ਦੱਸਿਆ : ਇਹ ਔਰਤ ਵੇਚ ਕੇ ਲਿਆਂਦਿਆਂ ਰੁਪਿਆਂ 'ਚੋਂ ਹੈ। ਪੁੱਛ ਗਿੱਛ ਕਰਨ ਤੋਂ ਗੱਲ ਠੀਕ ਨਿਕਲੀ। ਹੁਣ ਉਹ ਆਦਮੀ ਭੁੱਲ ਬਖਸ਼ਾਣ ਲਈ ਲਿਲ੍ਹਕੜੀਆਂ ਲੈਣ ਲਗਾ। ਸਤਿਗੁਰੂ ਜੀ ਫ਼ਰਮਾਇਆ : "ਜਿਸ ਦੀ ਜ਼ਨਾਨੀ ਕੱਢ ਕੇ ਵੇਚੀ ਊ ਪਹਿਲਾਂ ਉਸ ਨੂੰ ਵਾਪਸ ਕਰ ਅਤੇ ਜਿਸ ਤੋਂ ਇਹ ਰਕਮ ਲਈ ਆ ਉਸ ਨੂੰ ਮੋੜ ਕੇ ਆ। ਹੁਣ ਮੂਹ ਕਾਲਾ ਕਰ ਛਿੱਤਰਾਂ ਦਾ ਹਾਰ ਗਲ ਵਿਚ ਪਾ, ਸਾਧ ਸੰਗਤ ਵਿਚ ਖਲੋ ਕੇ ਇਸ ਗੁਨਾਹ ਦੀ ਮਾਫ਼ੀ ਮੰਗ।"

ਉਸ ਆਦਮੀ ਨੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸਭ ਕੁਝ ਕੀਤਾ। ਫਿਰ ਉਸ ਨੂੰ ਭਜਨ ਦੱਸ ਕੇ ਅੰਮ੍ਰਿਤ ਛਕਾਇਆ।

(ਕ) ਇਕ ਦਿਨ ਭੈਣੀ ਸਾਹਿਬ ਬੈਠਿਆਂ ਇਕ ਬੀਬੀ ਨੇ ਆ ਕੇ ਅਰਜ਼ ਕੀਤੀ : "ਜੀ ਮੇਰਾ ਘਰ ਵਾਲਾ ਘਰ-ਬਾਰ ਤਿਆਗ ਕੇ ਏਥੇ ਭਜਨ ਬੰਦਗੀ ਕਰਨ ਆ ਗਿਆ ਹੈ। ਸਾਡੇ ਬਾਲ ਬੱਚੇ ਦੀ ਰੱਖਿਆ ਤੇ ਲੋੜਾਂ ਕਿਵੇਂ ਸਰਨਗੀਆਂ ?" ਸਤਿਗੁਰੂ ਜੀ ਨੇ ਬੀਬੀ ਨੂੰ ਤਾਂ ਆਖਿਆ : "ਅਕਾਲ ਪੁਰਖ ਬਿਨਾ ਕੌਣ ਕਿਸੇ ਦੀ ਰੱਖਿਆ ਤੇ ਲੋੜਾਂ ਪੂਰੀਆਂ ਕਰਦਾ ਹੈ ?" ਪਰ ਨਾਲ ਹੀ ਉਸ ਸਿੰਘ ਨੂੰ ਸੱਦ-ਬੁਲਾ ਕੇ ਵਾਪਸ ਘਰ ਭੇਜ ਦਿਤਾ। ਉਪਦੇਸ਼ ਕੀਤਾ :

"ਦਸਾਂ ਨਵ੍ਹਾਂ ਦੀ ਕਿਰਤ ਕਰਦਿਆਂ ਘਰ ਵਿਚ ਹੀ ਧਰਮ ਕਰਮ ਹੁੰਦਾ ਰਹਿੰਦਾ ਹੈ। ਬਾਲ-ਬੱਚੇ ਤੇ ਘਰ-ਪਰਵਾਰ ਦੀਆਂ ਜ਼ਿਮੇਵਾਰੀਆਂ ਤੋਂ ਨੱਸ ਕੇ ਤਪ ਤਪਾਸਿਆ ਕੋਈ ਅਰਥ ਨਹੀਂ ਰਖਦੇ।"

(ਖ) ਇਕ ਵਾਰ ਭੈਣੀ ਸਾਹਿਬ ਵਿਖੇ ਦੀਵਾਨ ਸਮੇਂ ਕੁਝ ਰੌਲਾ ਜਿਹਾ ਪੈ ਗਿਆ। ਪੁੱਛਣ ਤੇ ਇਕ ਬੀਬੀ ਨੇ ਦੱਸਿਆ : "ਜੀ ਮੈਂ ਪਹਿਲਾਂ ਆਈ ਸਾਂ ਤੇ ਅੱਗੇ ਆ ਕੇ ਬੈਠ ਗਈ। ਹੁਣ ਇਹ ਸਿੰਘ ਪਿਛੋਂ ਆ ਕੇ ਅੱਗੇ ਬੈਠਣਾਂ ਚਾਹੁੰਦੇ ਹਨ। ਮੈਨੂੰ ਪਿਛਾਂਹ ਬਿਠਾਂਦੇ ਹਨ।" ਸਤਿਗੁਰਾਂ ਨੇ ਸਿੰਘਾਂ ਨੂੰ ਹੀ ਕਿਹਾ : "ਤੁਸੀਂ ਕਰੋ ਅਦਾਲਤ।" ਚੁਪ ਵਰਤ ਗਈ। ਅੰਤ ਗੁਰੂ ਰਾਮ ਸਿੰਘ ਜੀ ਨੇ ਹੀ ਚੁਪ ਤੋੜੀ : "ਇਹ ਦੀਵਾਨ ਸਭ ਦਾ ਸਾਂਝਾ ਹੈ। ਜੋ ਪਹਿਲਾਂ ਆਵੇਗਾ ਉਹੋ ਅੱਗੇ ਬੈਠੇਗਾ। ਮਗਰੋਂ ਆਉਣ ਵਾਲੇ ਮਗਰ ਹੀ ਬੈਠਣ।"

# ਜਿਵੇਂ ਧਿਆਨ ਰਖਿਆ*

ਸਤਿਗੁਰੂ ਰਾਮ ਸਿੰਘ ਜੀ ਨੇ ਦੇਸ ਵਿਚ ਰਹਿੰਦਿਆਂ ਤਾਂ ਇਸਤਰੀ ਜਾਤੀ ਦੀ ਕਲਿਆਣ ਹਿਤ ਸਮਾਜ ਨੂੰ ਝੰਜੋੜਿਆ ਹੀ, ਪਰ ਜਦੋਂ ਆਪ ਜੀ ਨੂੰ ੧੮੭੨ ਈ: ਵਿਚ ਰਾਜਸੀ ਸਰਗਰਮੀਆਂ ਕਾਰਨ ਦੇਸ ਨਿਰਵਾਸਤ ਕਰ ਦਿਤਾ ਗਿਆ ਤਾਂ ਵੀ ਆਪ ਨੇ ਇਸ ਨੂੰ ਭੁਲਾਇਆ ਨਹੀਂ।

ਹੇਠਾਂ ਹੁਕਮਨਾਮਿਆਂ ਵਿਚੋਂ ਕੁਛ ਟੂਕਾਂ ਦਿੱਤੀਆਂ ਗਈਆਂ ਹਨ ਜਿਨ੍ਹਾਂ ਤੋਂ ਆਪ ਦੀ ਇਸਤ੍ਰੀ ਪ੍ਰਤੀ ਭਾਵਨਾ ਦਾ ਸਿੱਧਾ ਤੇ ਸਪਸ਼ਟ ਪ੍ਰਗਟਾਵਾ ਹੁੰਦਾ ਹੈ।

—ਪਿਛਲੀ ਰਾਤ ਉਠ ਕੇ ਦਾਤਨ ਕਰਨੀ। ਫੇਰ ਇਸਨਾਨੁ ਕਰਨਾ। ਬਾਣੀ ਪੜ੍ਹਨੀ। ਜੇ ਨਾ ਕੰਠ ਹੋਵੇ ਤਾਂ ਕੰਠ ਕਰ ਲੈਣੀ, ਸਰਬਾ ਮਾਈ ਬੀਬੀ, ਸਰਬ ਨੇ। [ਸੰਮਤ ੧੯੧੯ ਭੈਣੀ ਸਾਹਿਬ ਨੂੰ

—ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ। ਵਟਾ ਨਹੀਂ ਕਰਨਾ। [ਸੰਮਤ ੧੯੧੯...

—ਲੜਕੇ ਲੜਕੀਆਂ ਨੂੰ ਅਖਰ ਪੜ੍ਹਾਉਣੇ, ਪਹਿਲਾ, ਹੋਸ਼ ਆਉਂਦੀ ਦੇ ਨਾਲ। [ਸਮੂਹ ਸੰਗਤ ਦੇ ਨਾਮ

—ਖਾਲਸਾ ਜੀ ਸਭ ਨੇ ਬਾਣੀ ਕੰਠ ਕਰਨੀ ਕੁੜੀ ਮੁੰਡੇ ਨੇ, ਨਾਲੇ ਮਾਲਾ ਫੇਰਨੀ। [ਜ਼ਿਲਾ ਫਿਰੋਜ਼ਪੁਰ ਦੇ ਮੁਖੀਆਂ ਨੂੰ

—ਸਭ ਨੇ ਬਾਣੀ ਕੰਠ ਕਰਨੀ ਬੁਢੇ ਬਾਲੇ ਨੇ, ਮਾਈ ਬੀਬੀ ਨੇ ਅਰ ਝਲਾਂਗੇ ਉਠ ਕੇ ਇਸਨਾਨ ਕਰਨਾ। ਏਸ ਰੀਤੀ ਤੇ ਬਹੁਤ ਭਲਾ ਹੋਊਗਾ। ਅਖਰ ਬੀ ਲੜਕੇ ਬੀਬੀਆਂ ਨੂੰ ਜਰੂਰ ਪੜ੍ਹਾਉਣੇ। ੫। [ਜ਼ਿਲਾ ਅੰਮ੍ਰਿਤਸਰ ਦੇ ਮੁਖੀਆਂ ਨੂੰ

—ਸਰਬ ਬੁਢੇ ਬਾਲੇ ਮਾਈ ਬੀਬੀ ਨੇ ਪਿਛਾ ਰਾਤ ਇਸਨਾਨ ਕਰਨਾ ਤੇ ਲੜਕੇ ਲੜਕੀਆਂ ਨੂੰ ਅਖਰ ਪੜ੍ਹਾ ਦੇਣੇ।...

* ਟੂਕਾਂ ਵਿਚ ਵਿਸ਼ਰਾਮ ਚਿੰਨ੍ਹ ਤੇ ਹੋਰ ਜੋ ਗ਼ਲਤੀ ਹੋਵੇ, ਪ.ਸ.ਕ. ਦੀ ਹੈ।

—ਹੋਰ ਭਾਈ ਲਟਕੀਆਂ ਦੇ ਅਨੰਦ ਪੜ੍ਹਾਇ ਦੇਉ, ਕੋਈ ਸਿੰਘ ਵੀ ਹੋਣ ਰਿਜਕ ਪਾਣੀ ਵੀ ਚੰਗਾ ਹੋਵੇ ਸਤਿਸੰਗੀ ਹੋਣ । ੬ । ੧ ।

[ਜ਼ਿਲਾ ਅੰਮ੍ਰਿਤਸਰ ਦੇ ਆਗੂਆਂ ਨੂੰ

—ਪਿਛਲੀ ਰਾਤ ਉਠ ਕੇ ਜਰੂਰ ਇਸਨਾਨ ਕਰਨਾ ਜਨਾਨੇ ਮਰਦਾਨੇ ਨੇ, ਜਰੂਰ ।

ਲੜਕੇ ਲੜਕੀਆਂ ਨੂੰ ਅੱਖਰ ਪੜ੍ਹਾਉਣੇ...। ੭ । ੧ ।

[ਜ਼ਿ: ਲਾਹੌਰ ਤੇ ਅੰਮ੍ਰਿਤਸਰ ਦੀ ਸੰਗਤ ਨੂੰ

—ਹੁਕਮ ਕੌਰ ਨੂੰ ਮੇਰੀ ਰਾਮ ਸਤਿ ਵਾਚਣੀ ਬਹੁਤ ਕਰਕੇ । ਬੜਾ ਗਜਬ ਹੋਇਆ ਮੁਟਿਆਰ ਕੁੜੀ ਦਾ ਰੰਡੀ ਹੋਇ ਜਾਣਾ । ਕੁਛ ਬਸ ਨਹੀਂ ਹੈ ਕਿਸੇ ਦੇ । ਰਜਾਇ ਪ੍ਰਮੇਸਰ ਦੀ । ਕੁੜੀਏ, ਭਜਨ ਬਾਣੀ ਕਰ ਤਕੜੀ ਹੋ ਕੇ । ਹੋਰ ਤਾ ਕੋਈ ਜਤਨ ਨਹੀ ਹੋਇ ਸਕਦਾ ਹੈ । ਹੁਣ ਗੋਬਿੰਦ ਦਾ ਭਾਣਾ ਮੰਨੋ ।

[ਅੰਮ੍ਰਿਤਸਰ ਦੀ ਇਕ ਬੀਬੀ ਨੂੰ

— ਮਾੜੀ ਦੀ ਸੇਵਾ ਕਰਨੀ ਅਛੀ ਤਰ੍ਹਾਂ ਸੇ । ਬਿਮਾਰ ਦੀ ਸੇਵਾ ਕਰਨ ਦਾ ਬੜਾ ਪੁੰਨ ਹੈ । ਮਾਈ ਮਾੜੀ, ਤੇਰੀ ਹੀ ਮੰਗ ਤੈਨੂੰ ਮਿਲੀ ਹੈ । ਤੂੰ ਆਧੀ ਹੁੰਦੀ ਸੀ ਮੇਰੀ ਦੇਹ ਟਬਰ ਅਗੇ ਆਵੇ ।

[ਗੁਰੂ ਹਰੀ ਸਿੰਘ ਜੀ ਵਲ

—ਅਤਰੀ ਦੇ ਮਾਂ ਪਿਉ ਨੂ ਹਮੇਸ਼ਾ ਏਹੁ ਲਿਖਦਾ ਹਾਂ, ਤੁਸੀਂ ਏਨੂ ਕਿਉ ਨਹੀ ਪ੍ਰਨਾ ਦਿੰਦੇ । ਫੇਰ ਫਲਾਣੇ ਦੀ ਉਧਲ ਗਈ ਫਲਾਣੇ ਦਾ ਨਕ ਬਢਾ ਥੁਆਨੂ ਫਿਟ ਫਿਟ ਹੋਊ ।

—ਜੁਆਲਾ ਦੇਈ ਤੈ ਭਜਨ ਬਾਣੀ ਕਰਨਾ ਰਾਤ ਦਿਨੇ । ਗ੍ਰੰਥ ਸਾਹਿਬ ਦਾ ਪਾਠ ਬੀ ਕੀਤਾ ਕਰ ਹਮੇਸ਼ਾ । ਮਾਲਾ ਬੀ ਫੇਰਿਆ ਕਰ ਥੋੜੀ ਬਹੁਤੀ । ਏਹੁ ਲਾਭ ਹੈ ਮਨੁਖਾ ਸਰੀਰ ਕੇ ਜਨਮ ਦਾ ।

[ਅੰਮ੍ਰਿਤਸਰ ਦੀ ਇਕ ਮਾਤਾ ਨੂੰ

—(ਚੰਡੀ ਦੀ ਵਾਰ) ਏਹ ਪਾਠ ਸਭੇ ਸਿੰਘ ਕਰਨ । ਕੁੜੀ ਮੁੰਡਾ ਬੁਢਾ ਬਾਲਾ ਸਭ ਪਾਠ ਕਰੋ ਨਿਤ ਨੇਮ ਨਾਲ ।...

—ਬੀਬੀ ਨੰਦਾ ਲਟਕੀਆਂ ਬਹੂਆਂ ਨੂੰ ਵੀ ਅਖਰ ਪੜ੍ਹਾ ਦੇਣੇ, ਬਾਣੀ

ਕੰਠ ਕਰਾ ਦੇਣੀ ਅਰ ਪਿਛਲੀ ਰਾਤ ਸਭੀ ਇਸਨਾਨ ਕਰ ਕੇ ਭਜਨ ਕੀਤਾ ਕਰੋ । ੧੦ । [ਭੈਣੀ ਸਾਹਿਬ ਵਲ ਲਿਖੇ ਹੁਕਮਨਾਮੇ 'ਚੋਂ

—ਉਤਮੀ ਨੂੰ ਲੀੜਾ ਰੁਤ ਰੁਤ ਦਾ ਦੇਣਾ । ਗਰੀਬਣੀ ਸਾਧਣੀ ਹੈ ।

[ਗੁਰੂ ਹਰੀ ਸਿੰਘ ਜੀ ਵਲ

—ਬੀਬੀ ਨੰਦਾ ਜਦ ਬਿਆਹਿ ਦੇਵੇ ਸੇਰ ਸਿੰਘ ਉਸ ਵੇਲੇ ਲੈ ਲੈਣਾ ਅਰ ਕੁੜੀਆਂ ਮੁੰਡਿਆਂ ਤੇ ਅਛੀ ਤਰਾਂ ਭਜਨ ਕਰਾਉਣਾ । ਬਾਣੀ ਕੰਠ ਕਰਾਉਣੀ । ਗਰੰਥ ਸਾਹਿਬ ਦੇ ਪਾਠ ਕਰਾਉਣੇ ਅਰ ਪਿਛਲੀ ਰਾਤ ਸਭ ਕੋ ਇਸਨਾਨੁ ਕਰਾ ਕੇ ਭਜਨ ਕਰਾਉਣਾ । ਕਿਸੇ ਨੂ ਸੌਣ ਨਹੀ ਦੇਣਾ ਪਿਛਾ ਰਾਤ ਜੋ ਡੇਰੇ ਪਾਸ ਰਹਿੰਦੇ ਹੈ । ਕੁੜੀਆ ਮੁੰਡਿਆ ਵਿਚ ਬੀਬੀ ਤੇਰੀ ਮਹੰਤੀ ਹੈ । ਉਤਮੀ ਨੂ ਵੀ ਆਦਰੁ ਦੇਣਾ । ੧੦ । ੨ । [ਆਪਣੀ ਸਪੁਤ੍ਰੀ ਨੂੰ

—ਜੇ ਪੁਜ ਆਉਣ ਤਾ ਪੰਜ ਗ੍ਰੰਥ ਕੰਠ ਕਰਣਾ ਨਹੀ ਤਾਂ ਜਪੁ, ਜਾਪ, ਰਹਿਰਾਸ, ਆਰਤੀ ਸੋਹਿਲਾ, ਸੁਖਮਨੀ, ਆਸਾ ਦੀ ਵਾਰ ਸਭ ਕੰਠ ਕਰਨ ਜਨਾਨੇ ਮਰਦਾਨੇ । ੧੧ । ੨ ।

[ਭਾਈ ਮਨੀ ਸਿੰਘ ਜੀ ਮਾਈਸਰਖਾਨਾ ਨੂੰ

—ਮਨੀ ਸਿੰਘ ਜੀ ਤੁਸੀ ਅਤਰੀ ਦੇ ਮਾ ਪਿਉ ਨੂੰ ਆਖਣਾ : ਮੇਰਾ ਕਹਿਣਾ ਤੁਸੀ ਕਿਉ ਨਹੀ ਸਮਝਦੇ । ਕਿਉ ਕਮਲੇ ਹੋਇ ਹੋ । ਅਤਰੀ ਦਾ ਅਨੰਦ ਕਿਸੇ ਸਿਖ ਦੇ ਲੜਕੇ ਨਾਲ ਕਿਉ ਨਹੀ ਪੜ੍ਹਾ ਦਿੰਦੇ । ਅਤਰੀ ਤਾਂ ਇਆਣੀ ਹੈ, ਤੁਸੀਂ ਵੀ ਇਆਣੇ ਹੋ ? ਏਸ ਦੀ ਏਸ ਤਰਾ ਕਦ ਤਕ ਨਿਭੂਗੀ । ਹੋਰ ਕੀ ਮੈ ਬਹੁਤਾ ਕਾਗਤ ਕਾਲਾ ਕਰਾਂ ਥੋੜਾ ਲਿਖਾ ਬਹੁਤਾ ਕਰ ਕੇ ਜਾਣਨਾ । ਜਿਉ ਤਿਉ ਕਰ ਕੇ ਭਾਈ ਮਨੀ ਸਿੰਘ ਜੀ ਅਤਰੀ ਦਾ ਸੰਜੋਗ ਕਰ ਦੇਣਾ ਮੈ ਆਪਣੀ ਵਲੋਂ ਥੁਆਨੂੰ ਆਖ ਦਿਤਾ ਹੈ ਅਗੇ ਤੁਸੀ ਜਾਣੋ । ਮਨੀ ਸਿੰਘ ਜੇ ਤੇਰਾ ਆਖਿਆ ਨਾ ਮੰਨਣ ਤਾ ਤੂੰ ਫੇਰ ਕੁਛ ਨਾ ਆਖੀ । ਆਪਣੀ ਕੁਆਰੀ ਨੂੰ ਰਖਣ, ਚਾਹੇ ਵਿਆਹਿ ਦੇਵਣ, ਚਾਹੇ ਮੇਲੇ ਲੈ ਜਾਵਣ, ਚਾਹੇ ਏਸਦੇ ਨਾਲ ਜਾਵਣ ।

ਸਭ ਨੂੰ ਕੁੜੀ ਮੁੰਡੇ ਨੂੰ ਅਖਰ ਪੜ੍ਹਾਇ ਦੇਣੇ ਗੁਰਮੁਖੀ । [...

—ਲਟਕੀ ਨਾ ਕਿਸੇ ਮਾਰਨੀ। ਨਾ ਕਿਸੇ ਵਟਾ ਕਰਨਾ। ਨਾ ਲਟਕੀ ਦੇ ਦੰਮ ਲੈਣੇ। ਜੇਹੜਾ ਲਟਕੀ ਮਾਰੇ, ਬੇਚੇ, ਵਟਾ ਕਰੇ, ਉਸ ਦੇ ਹਥ ਦਾ, ਘਰ ਦਾ ਅੰਨ ਪਾਣੀ ਨਹੀ ਵਰਤਨਾ। ਉਸ ਨੂੰ ਸੰਗਤ ਵਿਚ ਨਹੀਂ ਬੜਨ ਦੇਣਾ।

—ਇਹ ਹੁਕਮ ਹੈ ਜਨਾਨੇ ਮਰਦਾਨੇ ਵਡੇ ਨਿਕੇ ਨੂੰ ਸਭ ਨੇ ਚੰਡੀ ਦੀ ਬਾਰ ਦਾ ਪਾਠ ਜਰੂਰ ਕਰਨਾ ਹਮੇਸਾ ਸੂਰਜ ਦੇ ਚੜ੍ਹਨ ਤੇ ਘੜੀ ਅਧੀ ਘੜੀ ਪਹਿਲਾ ਪਾਠ ਤੋਰਨਾ। ੧੩।

[ਭਾਈ ਕਾਨ੍ਹ ਸਿੰਘ ਨਥਾ ਸਿੰਘ ਵਲ

—ਅਤਰੀ ਦੀ ਬੀ ਬਾਤ ਕੁਛੁ ਨਹੀ ਲਿਖੀ। ਕਿਤੇ ਅਨੰਦ ਪੜ੍ਹਾ ਲਿਆ ਹੈ ਕਿ ਨਹੀ। ਲੋਕਾ ਦੇ ਕਹੇ ਕਹਾਇ ਤੂੰ ਅਤ੍ਰੀ ਨੂ ਗਲ ਨਾ ਪਾ ਲਈ। ਭਜਨ ਬਾਣੀ ਨਹੀ ਹੋਊ ਜੇ ਗਲਿ ਪਾਇ ਲਈ।

—ਕਿਸੇ ਤੇ ਲਤਾ ਨਾ ਦਬਾਈ। ਜੇ ਦਬਵਾਵੇ ਤਾ ਕਿਸੇ ਜਨਾਨੇ ਤੇ ਨਾ ਦਬਵਾਈ।

—ਹੋਰ ਭਾਈ ਕੁੜੀ ਨੰਦਾ ਦਾ ਬੀ ਆਦਰ ਰਖੀ।

—ਹੋਰ ਤਾ ਭੋਗ ਬਹੁਤ ਪਾਏ ਹਨ ਪਰ ਕੋਈ ਭੋਗ ਬੋਬੋ ਦੇ ਨਮਿਤ ਨਹੀ ਪਾਇਆ ਸੋ ਤੈ ਏਹੁ ਬੀ ਕੰਮ ਕਰਨਾ। ਮਾਈ ਦੇ ਨਮਿਤ ਪੰਜ ਭੋਗ ਪਾ ਦੇਣੇ।

[ਗੁਰੂ ਹਰੀ ਸਿੰਘ ਜੀ ਨੂੰ

—ਅੰਬ੍ਰਤਸਰ ਜਾ ਕੇ ਮੇਰੀ ਰਾਮ ਸਤਿ ਬੁਲਾਈ ਜੁਆਲਾ ਦੇਈ ਕੋ। ਘਰ ਜਾ ਕੇ ਹਮਾਰੀ ਸੁਖ ਅਨੰਦ ਦੀ ਖਬਰ ਦੇਣੀ। ਆਖਣਾ : ਜੋ ਤੈਨੂੰ ਧਾਰਨਾ ਬਤਾਈ ਹੈ ਲਿਖ ਕੇ, ਉਹ ਧਾਰਨਾ ਖੂਬ ਤਕੜੀ ਹੋ ਕੇ ਧਾਰਨੀ। ਮੰਗ ਬੀ ਓਹੋ ਮੰਗਣੀ ਜੋ ਮੰਗਣੀ ਲਿਖੀ ਹੈ।...... ਫੇਰ ਕਦੇ ਕੋਈ ਆਵੈ ਸਾਡੀ ਤਰਫ ਤਾ ਤੈ ਜੁਆਲਾ ਦੇਈ ਹਰਿਦਾਸ ਭੇਜਣੀ ਆਪਣੀ ਹਮਾਰੀ ਤਰਫ।

[ਭਾਈ ਬਘੇਲ ਸਿੰਘ ਜੀ ਨਾਰਲੀ ਹੱਥੀਂ

—ਲੁਧਿਹਾਣੇ ਤੇ ਰੇਲ ਚੜ੍ਹੀ। ਭੋਲੀ ਦੇ ਘਰ ਜਾਈ। ਭੋਲੀ ਨੂ ਰਾਮ ਸਤਿ ਆਖੀ। ਨਾਲੇ ਭੋਲੀ ਨੂ ਆਖੀ ਕੁੜੀ ਹਰਿਦੇਈ ਮਰੀ ਦਾ ਬਡਾ ਹਮਸੋਸ ਕਰਦੇ ਥੇ। ਆਧੇ ਥੇ : ਦੇਖੋ ਭੋਲੀ ਨੂ ਬੜਾ ਦੁਖ

ਉਤੇ ਦੁਖ ਰਿਹਾ। ਭਾਣਾ ਪ੍ਰਮੇਸਰ ਦਾ। ਪ੍ਰਮੇਸਰ ਨਾਲ ਤਾ ਕੋਈ ਚਾਰਾ ਨਹੀ। ਜਿਉ ਰਾਖੇ ਤਿਉ ਰਹਿਣਾ। ਏਹੁ ਬਾਤ ਭੋਲੀ ਨੂ ਸੁਣਾਈ ਲੁਧਿਆਣੇ ਜਾਂਦਾ ਜਾਂਦਾ।...੧੪। [ਭਾਈ ਬਘੇਲ ਸਿੰਘ ਨੂੰ

—ਸਾਰੇ ਈ ਬਾਣੀ ਕੰਠ ਕਰਨ, ਅਰ ਜਨਾਨੇ ਮਰਦਾਨੇ ਕੁੜੀ ਮੁੰਡੇ ਤੇ ਲਾ ਕੇ। ਕੁੜੀਆਂ ਮੁੰਡਿਆਂ ਨੂੰ ਅਖਰੁ ਪੜ੍ਹਾਇ ਦੇਣੇ।

[ਬਾਬਾ ਸੁਧ ਸਿੰਘ ਜੀ ਨੂੰ ਅੰਬਾਲਾ ਜ਼ਿਲੇ ਦੀ ਸੰਗਤ ਬਾਰੇ।

—ਹੁਣ ਇਉ ਕਰੋ ਅਠਾਰਾਂ ਬਰਸ ਦੀ ਲੜਕੀ ਦਾ ਅਨੰਦ ਪੜ੍ਹੌਣਾ, ਘਟ ਨਹੀਂ ਪੜ੍ਹੌਣਾ, ਛੋਟੀ ਹੈ। ਜੋ ਕੋਈ ਬਟਾ ਕਰੂਗਾ, ਬਿਆਜ ਲਊਗਾ, ਕੰਨਿਆ ਦਾ ਪੈਸਾ ਲਊਗਾ, ਕੰਨਿਆ ਮਾਰੂਗਾ ਉਸ ਕੇ ਨਾਲ ਨਹੀ ਵਰਤਣਾ। [ਗੁਰੂ ਹਰੀ ਸਿੰਘ ਜੀ ਵਲ

—ਅਰ ਤੂ ਫੂਲਾ ਸਿੰਘ ਦੀ ਧੀ ਨੂੰ ਵੀ ਅੱਛੀ ਤਰ੍ਹਾਂ ਅਖਰ ਪੜ੍ਹਾਇ ਦੇਈ। ਹਛਾ ਹੋਆ ਵਿਆਹ ਕਰਾ ਲਿਆ। ਭੋਗ ਬਾਸਨਾ ਰਹਿੰਦੀ ਤਾ ਬਹੁਤ ਬੁਰੀ ਸੀ। [ਬਾਬਾ ਸੁਧ ਸਿੰਘ ਮਵੌਟ ਨੂੰ

—ਹੋਰ ਮਾਈ ਤੂੰ ਆਖਦੀ ਹੈਂ ਕਿ ਮੈਨੂੰ ਖੰਗ ਹੋਇ ਗਈ ਹੈ ਸੋ ਤੂ ਮਾਈ ਭਜਨ ਕਰਿਆ ਕਰ। ਭਜਨ ਤੇ ਬਿਨਾ ਰੋਗ ਸੋਗ ਲਗੇ ਰਹਿੰਦੇ ਹੈ।

[ਨਾਨੂੰ ਸਿੰਘ ਜੀ ਦੀ ਮਾਤਾ ਨੂੰ

—ਅਰ ਲੜਕੇ ਲੜਕੀਆ ਕੋ ਸਭ ਕੋ ਅਖਰ ਪੜ੍ਹਾ ਦੇਣੇ ਨਾਲੇ ਬਾਣੀ ਕੰਠ ਕਰਾਉਣੀ ਬਾਲਿਆਂ ਦੇ। ਜੋ ਆਪ ਨਾ ਅਖਰ ਪੜ੍ਹੇ ਹੋਣ ਆਪਦੇ ਬਾਲਿਆਂ ਤੇ ਬਾਣੀ ਕੰਠ ਕਰ ਲੈਣੀ ਪਟੀ ਉਤੇ ਲਿਖਾ ਕੇ ਬੀਬੀ ਮਾਈ ਨੇ ਬਾਹਰ ਜਾਣ ਤੇ।

[ਭਾਈ ਨਰਾਇਣ ਸਿੰਘ ਫਲੌਰ ਤੇ ਸਮੂਹ ਜਲੰਧਰ ਜ਼ਿਲੇ ਦੀ ਸੰਗਤ ਨੂੰ

—ਹੋਰ ਆਗੇ, ਜੋ ਲੜਕੀ ਮਾਰ ਦੇਵੇਗਾ, ਅਰ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆ ਮੈ ਬਹੁਤ ਈ ਗੁਣ ਹੈਨ। ਅਨੇਕ ਤਰਾ ਦੇ ਸੁਖ ਦਿੰਦੀਆ ਹੈਨ ਇਸਤਰੀਆਂ, ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪੁ ਹੈ। ਅਰੁ ਬਟਾ ਕਰਨੇ ਤੇ, ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀਂ ਮਿਲਦਾ। ਕੇ ਬੁਢਾ ਕੇ ਕਿਸੋਹਣਾ

ਲਭਦਾ ਹੈ ਦੰਮ ਲੈਣੇ ਤੇ। ਨਾਲੇਂ ਕੁੜੀ ਦੇ ਘਰ ਰਿਜਕੁ ਨਹੀ ਰਹਦਾ। ਕੁੜੀ ਬਹੁਤੁ ਦੁਖੀ ਹੁੰਦੀ ਹੈ। ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਥਾਈ ਖਰਾਬ ਹੁੰਦੀ ਰਹਦੀ ਹੈ। ਏਹੁ ਸਾਰੇ ਪਾਪੁ ਮਾਪਿਆਂ ਕੋ ਲਗਦਾ ਹੈ। ਮਾਪਿਆਂ ਦੇ ਬੀ ਬੁਰੇ ਹਾਲ ਹੋਇ ਜਾਂਦੇ ਹੈ ਮੈ ਆਪਣੀ ਅਖੀ ਦੇਖੀ ਹੈ। ਏਹੁ ਬਾਤਿ ਸਤਿ ਪ੍ਰਤੀਤ ਜਾਨਣੀ ਖਾਲਸਾ ਜੀ, ਜੋ ਲਿਖੀ ਹੈ। ਖਾਲਸਾ ਜੀ ਲੜਕੀ ਮਾਰੇ ਯਾ ਵੇਚੇ, ਬਟਾ ਕਰੇ ਉਸ ਦੇ ਨਾਲ ਨਹੀ ਸੰਗਤ ਨੇ ਬਰਤਣਾ। ਨਾ ਓਸ ਦੇ ਘਰ ਜਾਣਾ। ਨਾ ਓਸ ਕੋ ਸੰਗਤ ਮੈ ਬੜਨ ਦੇਣਾ। ਨਾ ਓਸ ਦੇ ਹਥ ਦਾ ਜਲੁ ਪਾਨ ਕਰਨਾ। ਏਦੂ ਪਿਛੇ ਜੋ ਹੋਈ ਸੋ ਹੋਈ ਹੁਣਿ ਅਗੇ ਸਮਝਕੇ ਬਰਤਣਾ।

[ਜਲੰਧਰ ਜ਼ਿਲੇ ਦੀ ਸੰਗਤ ਨੂੰ, ਭਾਈ ਨਰੈਣ ਸਿੰਘ ਜੀ ਹਥੀਂ ਹੁਕਮ ਨਾਮਾ

—ਅਰੁ ਤੁਸੀਂ ਸ਼ਹਰ ਮੈ ਰਹਿੰਦੇ ਹੋ ਰੰਨ ਮੁੰਡੇ ਤੇ ਬਚ ਕੇ ਰਹਿਣਾ ਅਛੀ ਤਰਾ ਸੇ। ਰੰਨ ਮੁੰਡੇ ਨੇ ਬੁਰਾ ਹਾਲੁ ਕਰਿ ਦਿਤਾ ਅੰਬਰਸਰ ਜੀ ਮੈ ਲੋਕਾ ਦਾ। ੯। [ਭਾਈ ਨਰੈਣ ਸਿੰਘ ਜੀ ਫਲੌਰੀਏ ਵਲ

—ਜੋ ਡੇਰੇ ਰਹਿ ਕੇ ਚੋਰੀ ਜਾਰੀ ਕਰੇ ਸਭ ਕੋ ਡੇਰੇ ਤੇ ਕਢਿ ਦੇਣਾ ਜਨਾਨਾ ਹੋਵੇ ਭਾਮੇ ਮਰਦਾਨਾ ਹੋਵੇ। [ਗੁਰੂ ਹਰੀ ਸਿੰਘ ਜੀ ਨੂੰ

—ਭਾਈ, ਬਾਣੀ ਸਭ ਨੇ ਕੰਠ ਕਰਣੀ ਜਨਾਨੇ ਮਰਦਾਨੇ ਨੇ, ਬੁਢੇ ਬਾਲੇ ਨੇ। ੨੦। [ਸਮੂਹ ਖਾਲਸੇ ਨੂੰ

—ਹੋਰ ਬੀਬੀ, ਭੰਗਾ ਸਿੰਘ ਜੋ ਲਿਖਾ ਥਾ, ਤੇਰੇ ਪਾਸੋਂ ਭੰਗਾ ਸਿੰਘ ਡਰ ਗਿਆ ਤਾ ਮੁਕਰ ਗਿਆ। ਭਾਈ ਅਸੀਲੀ ਰਖਣੀ। ਅਛਾ ਤੈਨੂੰ ਸੁਖ ਬਣਿਆ ਹੋਇਆ ਹੈ। ਨਹੀ ਤੂ ਦੇਖ ਲੈ ਪਿਛੇ ਤੁਹਾਡੇ ਸਰੀਕੇ ਦਾ ਕੀ ਹਾਲ ਹੈ।...

ਜਦ ਤਾਈ ਕੁੜੀ ਕੁਮਾਰੀ ਰਖਣੀ ਹੈ ਤਾ ਰਖੋ ਨਹੀ ਤਾ ਤੁਸੀ ਜਾਣੋ।

—ਗੁਰੂ ਜੀ ਦਾ ਬੀ ਏਹੋ ਹੁਕਮੁ ਹੈ ਜੋ ਅਠਾਰਾ ਬਰਸਾ ਦੀ ਲੜਕੀ ਬੀਸ ਬਰਸ ਦਾ ਲੜਕਾ ਹੋਵੇ ਤਾ ਬਿਆਹੁ ਕਰਨਾ ਉਰੇ ਨਹੀ ਕਰਨਾ। ਓਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਾ ਹੈ ਸੋ ਜੇ ਅਸੀ ਨਹੀ ਮੰਨਾਗੇ ਤਾ ਹੋਰ ਕੌਣ ਮੰਨੂਗਾ ਗੁਰੂ ਦਾ

ਹੁਕਮ।... ਅਗੇ ਸਾਨੂੰ ਖਵਰ ਨਹੀ ਸੀ ਏਸ ਹੁਕਮ ਦੀ। ਤਾ ਥੋੜਿਆ ਮਹੀਨਿਆ ਦੀਆ ਕੁੜੀਆ ਲੋਕ ਬਿਆਹ ਦਿੰਦੇ ਥੇ।

[ਭੈਣੀ ਸਾਹਿਬ ਨੂੰ ਹੁਕਮਨਾਮਾ

—ਬੀਬੀ ਨੰਦਾ, ਤੈ ਕਈ ਬਾਰ ਲਿਖਾ ਹੈ ਸੇਰ ਸਿੰਘ ਦੇ ਸਾਕ ਬਾਵਤ। ਬਾਤ ਮੈ ਹਰਿ ਬਾਰੀ ਲਿਖਦਾ ਰਹਿਆ ਹਾ। ਅਛਾ ਲੈ ਲੇਹੁ ਹੋਰ ਸੇਰ ਸਿੰਘ ਦੀ ਲੜਕੀ ਦਾ ਸਾਕ। ਏਹ ਬਹੁਤ ਬੁਰੀ ਬਾਤ ਹੈ ਜੋ ਪੁਛਣੀ ਬਾਤ ਬਹੁਤ ਅਰ ਮੰਨਣੀ ਕੁਛ ਬੀ ਨਾ। ਸੇਰ ਸਿੰਘ ਨੂ ਤੇ ਹੁਣ ਦਸ ਬਰਸ ਹੋਇ ਗਏ ਸਾਕ ਕਰਨ ਨੂ ਆਧੇ ਨੂੰ ਹੁਣ ਜੇ ਏਸ ਦਾ ਸਾਕ ਛਡ ਕੇ ਨਿਹਾਲ ਸਿੰਘ ਦੀ ਕੁੜੀ ਦਾ ਸਾਕ ਲੈ ਲਿਆ ਤਾਂ ਸੇਰ ਸਿੰਘ ਬਹੁਤ ਹਮਸੋਸ ਕਰੇਗਾ। ਸੇਰ ਸਿੰਘ ਦੀ ਧੀ ਦਾ ਈ ਸਾਕੁ ਲੈ ਲਵੋ।...ਲਾਗ ਦੇ ਕੇ ਜਬਾਬ ਦੇਣਾ ਬੜਾ ਦੋਸ ਹੈ, ਅਗੇ ਬੀਬੀ ਤੂ ਜਾਣ।

[ਆਪਣੀ ਸਪੁਤ੍ਰੀ ਨੂੰ

—ਲਟਕੇ ਲਟਕੀਆਂ ਨੂੰ ਅਖਰ ਪੜ੍ਹਾ ਦੇਓ। ਸਭੇ ਸਿੰਘ ਰਾਤ ਨੂੰ ਇਕਠੇ ਹੋ ਕੇ ਬਾਣੀ ਕੰਠ ਕੀਤਾ ਕਰੋ ਹਮੇਸਾ। ਮਾਈ ਬੀਬੀ ਸਭ ਨੇ ਬਾਣੀ ਕੰਠ ਜ਼ਰੂਰੀ ਕਰਨੀ।

[ਪਿੰਡ ਲੱਲਾਂ (ਪਟਿਆਲਾ) ਦੇ ਅਤਰ ਸਿੰਘ ਮਾਘਾ ਸਿੰਘ ਨੂੰ

—ਅਰ ਮਾਈ ਬੀਬੀ ਭਜਨ ਬਾਣੀ ਕਰਿਆ ਕਰੋ ਤਕੜੇ ਹੋ ਕੇ। ਗੁਰੂ ਜੀ ਦਾ ਹੁਕਮ ਹੈ ਜੋ ਸਰਬ ਰੋਗ ਪਰਮੇਸਰ ਦੇ ਭਜਨ ਤੇ ਦੂਰਿ ਹੋਇ ਜਾਦੇ ਹੈਨ। ਏਹ ਦੁਆਈ ਕੁੜੀ ਨੰਦਾ ਨੂੰ ਬੀ ਲਿਖਾਇ ਦੇਣੀ। ਨੰਦਾ ਬੀ ਆਧੀ ਥੀ ਮੇਰੇ ਉੱਲ ਉਠਦੀ ਹੈ।

[ਭਾਈ ਸਿਆਮ ਸਿੰਘ ਨੂੰ

—ਅਰੁ ਪਿਛਲੀ ਰਾਤ ਉਠ ਕੇ ਸਭ ਨੇ ਇਸਨਾਨ ਕਰਨਾ ਲੜਕਿਆ ਅਤੇ ਬੀਬੀਆ ਨੇ। ਅਖਰ ਪੜ੍ਹਾ ਦੇਣੇ ਸਭਨਾ ਨੂ।

—ਅਰ ਬਾਣੀ ਕੰਠ ਜਰੂਰ ਸਭ ਨੇ ਕਰਨੀ ਜਨਾਨੇ ਮਰਦਾਨੇ ਨੇ। ਨਾਲੇ ਭਜਨ ਬੀ ਕਰਨਾ ਜਿਤਨਾ ਹੋਇ ਆਵੇ। [ਮੁਠੱਡਿਆਂ ਦੀ ਸੰਗਤ ਵਲ

—ਸਮੁੰਦ ਸਿੰਘ ਜੀ, ਤੁਸੀ ਖਾਨੇ ਆਪ ਜਾ ਕੇ ਅਤਰੀ ਦੇ ਮਾ ਬਾਪ ਨੂ ਆਖਣਾ : ਏਹੁ ਤਾ ਇਆਣੀ ਹੈ। ਤੁਸੀ ਬੀ ਇਆਣੇ ਹੋ ? ਕਿਸੇ

ਸਿਖ ਦੇ ਲੜਕੇ ਨਾਲ ਅਨੰਦ ਪੜ੍ਹਾਇ ਦੇਵੋ ਅਤਰੀ ਦਾ। ਮੇਰੇ ਤਾ ਆਉਣ ਦੀ ਗਲ ਗੁਰੂ ਗੋਚਰੀ ਹੈ...ਅਗੇ ਜੇ ਸਾਰੀ ਉਮਰ ਕਟਣੀ ਹੈ ਤਾ ਸਤ ਸੰਤੋਖ ਨਾਲ ਬੈਠੀ ਰਹੇ। ਭਜਨ ਬਾਣੀ ਬੈਠੀ ਕਰੇ ਤਾ ਬੀ ਚੰਗੀ ਹੈ ਮਨੁਖ ਜਨਮ ਸਵਾਰ ਲਏ। ਜੇ ਵਿਚ ਭੁਲ ਗਈ ਤਾ ਦੁਹਾ ਸਿਰਿਆ ਤੇ ਜਾਊ। ਸਮਾ ਬੜਾ ਕਰੂਰ ਹੈ। ਤੁਸੀ ਭਾਈ ਸਮੁੰਦ ਸਿੰਘ ਜੀ ਆਪ ਖਾਨੇ ਜਾਣਾ ਤੇ ਹੋਰ ਭਲੇ ਮਾਣਸ ਲੈ ਜਾਣੇ ਨਾਲ। ਦੋਹਾ ਬਾਤਾ ਤੇ ਇਕ ਪ੍ਰਮਾਨ ਕਰ ਲਏ, ਕੇ ਤਾ ਅਨੰਦ ਪੜ੍ਹਾ ਲਦੇ ਕਿਸੇ ਸਿਖ ਦੇ ਲੜਕੇ ਸਾਥ ਨਹੀ ਤਾ ਸਤਿ ਸੰਤੋਖ ਨਾਲ ਬੈਠੀ ਪ੍ਰਮੇਸਰ ਦਾ ਨਾਮ ਜਪੇ। ਅੰਨ ਪਾਣੀ ਦਾ ਘਾਟਾ ਕੋਈ ਨਹੀ ਰਹੂਗਾ। ਦੇਵੀ ਸਰੂਪ ਹੋਇ ਜਾਊ। ਜੇ ਪਰ ਅਛੀ ਰਹੀ ਤਾਂ ਰਹੂ ਗੀ। ਸਮੁੰਦ ਸਿੰਘ ਜੀ ਤੁਸੀਂ ਅਛੀ ਤਰਾ ਸਮਝਾਇਓ ਅਤਰੀ ਨੂ ਨਾਲੇ ਅਤਰੀ ਦੇ ਮਾ ਬਾਪ ਨੂੰ। [ਭਾਈ ਸਮੁੰਦ ਸਿੰਘ ਨੂੰ

—ਜੇ ਆਪਣੀਆ ਤੀਮੀਆ ਦਾ ਈ ਪੱਕਾ ਖਾਦੇ ਹੈਨ ਤਾ ਵੀ ਸਗਮਾ ਅਛਾ ਹੈ, ਏਹੁ ਬੀ ਕੋਈ ਡਰੁ ਨਹੀ।

[ਛੂਤੀਆਂ ਸਿੰਘਾਂ ਬਾਬਤ ਗੁਰੂ ਹਰੀ ਸਿੰਘ ਜੀ ਨੂੰ

—ਰੰਡੀ ਮੁੰਡੇ ਤੇ ਬਹੁਤ ਕਰ ਕੇ ਬਚਣਾ। ਏਹੁ ਤਾ ਨਿਰਾ ਘਾਟੇ ਦਾ ਈ ਥਾਉ ਹੈ ਨਫਾ ਕੋਈ ਬੀ ਨਹੀ। [ਮੀਹਾਂ ਸਿੰਘ ਸਰਹਾਲੀ ਨੂੰ

—ਇਕ ਹੋਰ ਬੀ ਬਾਤ ਸਭਨਾ ਨੂੰ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ ਨਾ ਬੇਚੇ ਨਾ ਬਟਾ ਕਰੇ ਜੋ ਏਹੁ ਬਾਤ ਨਾ ਮੰਨੇ ਤਾ ਉਸ ਨੂ ਸੰਗਤ ਮੇ ਨਾ ਬੜਨ ਦੇਣਾ। ਜੇ ਨਾ ਮੰਨੇ ਤਾ ਆਖਣਾ ਫੇਰ ਨਾ ਆਈ, ਨਾ ਹਟੇ, ਜੁਤੀਆ ਮਾਰ ਕੇ ਕਢ ਦੇਣਾ, ਕੁਛ ਕਰਦਾ ਫਿਰੇ।

ਸਗਮਾ ਤੁਸੀ ਬੀ ਕਾਲਾ ਸਿੰਘ (ਫਤੇਵਾਲ ਅੰਮ੍ਰਿਤਸਰ) ਜੋ ਏਥੇ ਲਿਖਾ ਹੈ ਸੋ ਸਭ ਨੂੰ ਆਪ ਦੇ ਦੇਸ ਏਹੁ ਹੁਕਮ ਸੁਣਾ ਦੇਣਾ, ਜੇ ਨਾ ਮੰਨੇ ਤੁਸੀ ਬੀ ਏਮੇ ਕਰਨਾ। ਸਿਖ ਤਾ ਪਟੇ ਗਏ ਕੁੜੀਆ ਦੇ ਮਾਰਨੇ ਤੇ। ੧੯੩੭ ਬਿ: [ਕਾਲਾ ਸਿੰਘ ਰਾਹੀਂ ਗੁਰੂ ਹਰੀ ਸਿੰਘ ਜੀ ਨੂੰ

---